ਆਏ ॥ ਤਬ ਤਿਹ ਕਉ ਏ ਬਚਨ ਸੁਨਾਏ ॥ ਜਾਤ ਜਾਇ ਦਿਜ ਬਾਲਕ ਦੈਹੋ ॥ ਬਡੋ ਸੁਜਸੁ ਜਗ ਭੀਤਰ ਲੈਹੋ ॥ ੨੪੭੦ ॥ ਤਬ ਹਰਿ ਨਗਰ ਦੁਆਰਕਾ ਆਯੋ ॥ ਦਿਜ ਬਾਲਕ ਦੈ ਅਤਿ ਸੁਖ ਪਾਯੋ ॥ ਜਰਤ ਅਗਨ ਤੇ ਸੰਤ ਬਚਾਏ ॥ ਇਉ ਪ੍ਰਭ ਜੂ ਸਭ ਸੰਤਨ ਗਾਏ ॥ ੨੪੭੧ ॥ ਅਥ ਕਾਨ੍ਹ ਜੂ ਜਲ ਬਿਹਾਰ ਤ੍ਰੀਆ ਸੰਗ ॥ ਸਵੈਯਾ ॥ ਕੰਚਨ ਕੀ ਜਿਹ ਦੁਆਰਵਤੀ ਤਿਹ ਠਾਂ ਜਬ ਹੀ ਬ੍ਰਿਜਭੂਖਨ ਆਯੋ ॥ ਲਾਲ ਲਗੇ ਜਿਹ ਠਾਂ ਮਨੋ ਬਜ੍ਰ ਭਲੇ ਬ੍ਰਿਜਨਾਇਕ ਬਸੋਤ ਬਨਾਯੋ ॥ ਤਾਲ ਕੇ ਬੀਚ ਤਰੇ ਜਦ ਨੰਦਨ ਸੋਕ ਸਬੈ ਚਿਤ ਕੇ ਬਿਸਰਾਯੋ ॥ ਲੈ[1] ਤ੍ਰੀਯਾ ਬਾਲਕ ਦੈ ਦਿਜ ਕਉ ਜਬ ਸ੍ਰੀ ਬ੍ਰਿਜਨਾਥ ਬਡੋ ਜਸੁ ਪਾਯੋ ॥ ੨੪੭੨ ॥ ਸਵੈਯਾ ॥ ਤ੍ਰੀਅਨ ਸੋ ਜਲ ਮੈ ਬ੍ਰਿਜਨਾਇਕ ਸਯਾਮ ਭਨੈ ਰੁਚ ਸਿਉ ਲਪਟਾਏ ॥ ਪ੍ਰੇਮ ਬਢਯੋ ਉਨ ਕੇ ਅਤਿ ਹੀ ਪ੍ਰਭ ਕੇ ਲਗੀ ਅੰਗ ਅਨੰਗ ਬਢਾਏ ॥ ਪ੍ਰੇਮ ਸੋ ਏਕ ਹੀ ਹੁਇ ਗਈ ਸੁੰਦਰ ਰੂਪ ਨਿਹਾਰ ਰਹੀ ਉਰਝਾਏ ॥ ਪਾਸ ਹੀ ਸਾਜ ਜੂ ਰੂਪ ਰਚੀ ਤ੍ਰੀਆ ਹੇਰ ਰਹੀ ਹਰ ਹਾਥ ਨ ਆਏ ॥ ੨੪੭੩ ॥ ਸਵੈਯਾ ॥ ਰੂਪ ਰਚੀ ਸਭ ਸੁੰਦਰ ਸਯਾਮ ਕੇ ਸਯਾਮ ਭਨੈ ਦਸਹੂੰ ਦਿਸ ਦੌਰੇ ॥ ਕੁੰਕਮ ਬੇਦ ਲਿਲਾਟ ਦੀਏ ਸੁ ਦੀਏ ਤਿਨ ਊਪਰ ਚੰਦਨ ਖੌਰੈ ॥ ਮੈਨ ਕੇ ਬਸਿ ਭਈ ਸਭ ਭਾਮਨ ਧਾਈ ਫਿਰੈ ਫੁਨ ਧਾਮ ਨ ਓਰੈ ॥ ਐਸੇ ਰਟੈ ਮੁਖ ਤੇ ਹਮ ਕਉ ਤਜਿ ਹੋ ਬ੍ਰਿਜਨਾਥ ਗਯੋ ਕਿਹ ਠੌਰੈ ॥ ੨੪੭੪ ॥ ਢੂਢਤ ਏਕ ਫਿਰੈ ਹਰਿ ਸੁੰਦਰਿ ਚਿਤ ਬਿਖੈ ਸਭ ਭਰਮ ਬਢਾਈ ॥ ਬੇਖ ਅਨੂਪ ਸਜੇ ਤਨ ਪੈ ਤਿਨ ਬੇਖਨ ਕੋ ਬਰਨਿਓ ਨਹੀ ਜਾਈ ॥ ਸੰਕ ਕਰੈ ਨ ਰਰੈ ਹਰਿ ਹੋ ਹਰਿ ਲਾਜਹਿ ਬੇਚ ਮਨੋ ਤਿਹ ਖਾਈ ॥ ਐਸੇ ਰਹੈ ਤਜਿ ਗਯੋ ਕਿਹ ਠਾਂ ਤਿਹ ਹੋ ਬ੍ਰਿਜਨਾਇਕ ਦੇਹੁ ਦਿਖਾਈ ॥ ੨੪੭੫ ॥ ਦੋਹਰਾ ॥ ਬਹੁਤੁ ਕਾਲ ਮੁੱਛਤ ਭਈ ਖੇਲਤ ਹਰਿ ਕੇ ਸਾਥ ॥ ਮੁੱਛਤ ਹ੍ਵੈ ਤਿਨ ਯੌ ਲਖਯੋ ਹਰਿ ਆਏ ਅਬ ਹਾਥ॥੨੪੭੬ ॥ ਹਰਿ ਜਨ ਹਰਿ ਸੰਗ ਮਿਲਤ ਹੈ ਸੁਨਤ ਪ੍ਰੇਮ ਕੀ ਗਾਥ ॥ ਜਿਉ ਡਾਰਿਓ ਮਿਲਿ ਜਾਤ ਹੈ ਨੀਰ ਨੀਰ ਕੇ ਸਾਥ ॥ ੨੪੭੭ ॥ ਚੌਪਈ ॥ ਜਲ ਤੇ ਤਬ ਹਰਿ ਬਾਹਰਿ ਆਏ ॥ ਅੰਗਹ ਸੁੰਦ੍ਰ ਬਸਤ੍ਰ ਬਨਾਏ ॥ ਕਾ ਉਪਮਾ ਤਿਹ ਕੀ ਕਬਿ ਕਹੈ ॥ ਪੇਖਤ ਮੈਨ ਰੀਝ ਕੈ ਰਹੈ ॥ ੨੪੭੮ ॥ ਬਸਤ੍ਰ ਤ੍ਰੀਅਨ ਹੂੰ ਸੁੰਦਰ ਧਰੇ ॥ ਦਾਨ ਬਹੁਤ ਬਿਪ੍ਰਨ ਕੋ ਕਰੇ ॥ ਜਿਹ ਤਿਹ ਠਾਂ ਹਰਿ ਕੇ ਗੁਨ ਗਾਯੋ ॥ ਤਿਹ ਦਾਰਦ ਧਨ ਦੇਇ ਗਵਾਯੋ ॥ ੨੪੭੯ ॥ ਅਥ ਪ੍ਰੇਮ ਕਥਾ ਕਥਨੰ ॥ ਕਬਿਯੋਬਾਚ ॥ ਚੌਪਈ ॥ ਹਰਿ ਕੇ ਸੰਤਕ ਬਧੀ ਸਨਾਊ ॥ ਤਾਤੇ ਪ੍ਰਭ ਲੋਗਨ ਰਿਝਵਾਊ ॥ ਜੋ ਇਹ ਕਥਾ ਤਨਕ ਸੁਨ ਪਾਵੈ ॥ ਤਾਕੇ ਦੋਖ ਦੂਰ ਹੋਇ ਜਾਵੈ ॥ ੨੪੮੦ ॥ ਸਵੈਯਾ ॥ ਜੈਸੇ ਤ੍ਰਿਨਾਵ੍ਰਤ ਅਉ ਅਘ ਕੇ ਸੁਬਕਾਸੁਰ ਕੋ ਬਧ ਜਾ ਮੁਖ ਫਾਰਿਓ ॥ ਖੰਡ ਕੀਓ ਸਕਟਾਸੁਰ ਕੋ ਗਹ ਕੇਸਨ ਤੇ ਜਿਹ ਕੰਸ ਪਛਾਰਿਓ ॥ ਸਿੰਧ ਜਰਾ ਹੂੰ ਕੇ ਸੈਨ ਮਥਿਓ ਅਰੁ ਸਤ੍ਰਹੁ ਕੋ ਜਿਹ ਮਾਨਹਿ ਟਾਰਿਓ ॥ ਤਿਉ ਬ੍ਰਿਜਨਾਇਕ ਸਾਧਨ ਕੇ ਪੁਨ ਚਾਹਤ ਹੈ ਸਭ ਪਾਪਨ ਟਾਰਿਓ ॥ ੨੪੮੧ ॥ ਸਵੈਯਾ ॥ ਜੋ ਬ੍ਰਿਜਨਾਇਕ ਕੇ ਰੁਚ ਸੋ ਕਬਿ ਸਯਾਮ ਭਨੈ ਫੁਨ ਗੀਤਨ ਗੈਹੈ ॥ ਚਾਤੁਰਤਾ ਸੰਗ ਜੋ ਹਰਿ ਕੋ ਜਸੁ ਬੀਚ ਕਬਿੱਤਨ ਕੇ ਸੁ ਬਨੈ ਹੈ ॥ ਔਰਨ ਤੇ ਸੁਨ ਜੋ ਚਰਚਾ ਹਰਿ ਕੀ ਹਰਿ ਕੇ ਮਨ ਭੀਤਰ ਦੈਹੈ ॥ ਸੋ ਕਬਿ ਸਯਾਮ ਭਨੈ ਧਰਿ ਕੈ ਤਨ ਯਾ ਭਵ ਭੀਤਰ ਫੇਰ ਨ ਐਹੈ॥੨੪੮੨

---

੧. ਇਹ ਬੜਾ ਭਾਰਾ ਔਖਾ ਕੰਮ ਕੀਤਾ ਹੈ।

ਜੋ ਉਪਮਾ ਬ੍ਰਿਜਨਾਥ ਕੀ ਗਾਇ ਹੈ ਔਰ ਕਬਿੱਤਨ ਬੀਚ ਕਰੈਗੇ ॥ ਪਾਪਨ ਕੀ ਤੇਊ ਪਾਵਕ ਮੈ ਕਬਿ ਸਯਾਮ ਭਨੈ ਕਬਹੂ ਨ ਜਰੈਗੇ ॥ ਚਿੰਤ ਸਭੈ ਮਿਟ ਹੈ ਜੁਰ ਹੀ ਖਿਨ ਮੈ ਤਿਨ ਕੇ ਅਘ ਬ੍ਰਿੰਦ ਟਰੈਗੇ ॥ ਜੇ ਨਰ ਸਯਾਮ ਜੂ ਕੇ ਪਰਸੇ ਪਗ ਤੇ ਨਰ ਫੇਰ ਨ ਦੇਹ ਧਰੈਗੇ ॥ ੨੪੯੩ ॥ ਸਵੈਯਾ ॥ ਜੋ ਬ੍ਰਿਜਨਾਇਕ ਕੋ ਰੁਚ ਸੋ ਕਬਿ ਸਯਾਮ ਭਨੈ ਫੁਨ ਜਾਪ ਜਪੈ ਹੈਂ ॥ ਜੋ ਤਿਹ ਕੇ ਹਿਤ ਕੈ ਮਨ ਮੈ ਬਹੁ ਮੰਗਨ ਲੋਗਨ ਕਉ ਧਨੁ ਦੇਹੈਂ ॥ ਜੋ ਤਜਿ ਕਾਜ ਸਭੈ ਘਰ ਕੇ ਤਿਹ ਪਾਇਨ ਕੇ ਚਿਤ ਭੀਤਰ ਦੇਹੈਂ ॥ ਭੀਤਰ ਤੇ ਅਬ ਯਾ ਜਗ ਕੇ ਅਘ ਬ੍ਰਿੰਦਨ ਬੀਰ ਬਿਦਾ ਕਰਿ ਜੈਹੈਂ ॥ ੨੪੯੪ ॥ **ਪ੍ਰੇਮ ਕੀਓ** ਨ ਕੀਓ ਬਹੁਤੋ ਤਪ ਕਸਟ ਸਹਿਓ ਤਨ ਕਉ ਅਤਿ ਤਾਯ ॥ ਕਾਂਸੀ ਮੈ ਜਾਇ ਪੜ੍ਹਿਓ ਅਤਿ ਹੀ ਬਹੁ ਬੇਦਨ ਕੋ ਕਰਿ ਸਾਰਨ ਆਯੋ ॥ ਦਾਨ ਦੀਏ ਬਸਿ ਹ੍ਵੈ ਗਯੋ ਸਯਾਮ ਸਭੈ ਅਪਨੋ ਤਿਹ ਦਰਬ ਗਵਾਯੋ ॥ ਅੰਤਰਿ ਕੀ ਰੁਚ ਕੈ ਹਰਿ ਸਿਉ ਜਿਹ ਹੇਤ ਕੀਓ ਤਿਨ ਹੂ ਹਰਿ ਪਾਯੋ ॥ ੨੪੯੫ ॥ ਕਾ ਭਯੋ ਜੋ ਬਕ੍ਰ ਲੋਚਨ ਮੂੰਦ ਕੈ ਬੈਠ ਰਹਿਓ ਜਗ ਭੇਖ ਦਿਖਾਏ ॥ ਮੀਨ ਫਿਰਿਓ ਜਲ ਨ੍ਹਾਤ ਸਦਾ ਤੁ ਕਹਾ ਤਿਹ ਕੇ ਕਰਿ ਮੋ ਹਰਿ ਆਏ ॥ ਦਾਦਰ ਜੋ ਦਿਨ ਰੈਨ ਰਟੈ ਸੁ ਬਿਹੰਗ ਉਡੈ ਤਨ ਪੰਖ ਲਗਾਏ ॥ ਸਯਾਮ ਭਨੈ ਇਹ ਸੰਤ ਸਬੈ ਬਿਨ ਪ੍ਰੇਮ ਕਹੂੰ ਬ੍ਰਿਜਨਾਥ ਰਿਝਾਏ ॥ ੨੪੯੬ ॥ ਲਾਲਚ ਜੋ ਧਨ ਕੇ ਕਿਨਹੂ ਜੁਪੈ ਗਾਇ ਭਲੇ ਪ੍ਰਭ ਗੀਤ ਸੁਨਾਯੋ ॥ ਨਾਚ ਨਚਿਓ ਨ ਖਚਿਓ ਤਿਹ ਮੈ ਹਰਿ ਲੋਕ ਅਲੋਕ ਕੋ ਪੰਡ ਨ ਪਾਯੋ ॥ ਹਾਸ ਕਰਿਓ ਜਗ ਮੈ ਅਪਨੋ ਸੁਪਨੇ ਹੂੰ ਨ ਗਿਆਨ ਕੋ ਤਤੁ ਜਨਾਯੋ ॥ ਪ੍ਰੇਮ ਬਿਨਾ ਕਬਿ ਸਯਾਮ ਭਨੈ ਕਰਿ ਕਾਹੂ ਕੇ ਮੈ ਬ੍ਰਿਜਨਾਇਕ ਆਯੋ ॥ ੨੪੯੭ ॥ ਹਾਰ ਚਲੇ ਗ੍ਰਿਹ ਆਪਨੇ ਕਉ ਬਨ ਮੋ ਬਹੁਤੋ ਤਿਨ ਧਿਆਨ ਲਗਾਏ ॥ ਸਿੱਧ ਸਮਾਧ ਅਗਾਧ ਕਥਾ ਮੁਨ ਖੋਜ ਰਹੈ ਹਰਿ ਹਾਥ ਨ ਆਏ ॥ ਸਯਾਮ ਭਨੈ ਸਭ ਬੇਦ ਕਤੇਬਨ ਸੰਤਨ ਕੇ ਮਤਿ ਯੌ ਠਹਰਾਏ ॥ ਭਾਖਤ ਹੈ ਕਬਿ ਸੰਤ ਸੁਨੋ ਜਿਹ ਪ੍ਰੇਮ ਕੀਏ ਤਿਨ ਸ੍ਰੀ ਪਤਿ ਪਾਏ ॥ ੨੪੯੮ ॥

ਸਵੈਯਾ ॥ ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ ॥
ਅਰੁ ਔਰ ਜੰਜਾਰ ਜਿਤੋ ਗ੍ਰਿਹਕੋ ਤੁਹਿ ਤਯਾਗ ਕਹਾ ਚਿਤ ਤਾਮੈਧਰੋ ॥
ਅਬ ਰੀਝ ਕੈ ਦੇਹੁ ਵਹੈ ਹਮ ਕੋ ਜੋਊ ਹੌ ਬਿਨਤੀ ਕਰ ਜੋਰ ਕਰੋ ॥
[3]ਜਬ ਆਉ ਕੀ ਔਧ ਨਿਦਾਨ ਬਨੈ ਅਤਿ ਹੀ ਰਨ ਮੈਤਬਜੂਝ ਮਰੋ॥੨੪੯੯॥

ਦੋਹਰਾ ॥ ਸਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ ॥ ਨਗਰ ਪਾਵਟਾ[2] ਸੁਭ ਕਰਨ ਜਮਨਾ ਬਹੈ ਸਮੀਪ ॥ ੨੪੯੦ ॥ ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ॥੨੪੯੧॥

ਸਵੈਯਾ ॥ ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ।
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ॥

੧. ਅਰਥਾਂ ਲਇ ਦਸਮੇਸ ਬਾਣੀ ਦੇਖੋ ੨੯ ਪੰਨਾ। ੨. ੧੩੦੦ ਤੇਰਾਂ ਸੌ ਛੰਦ ਪਾਂਵਟੇ ਜਮਨਾ ਕਨਾਰੇ ਉਚਾਰਿਆ ਹੈ ਅਰ ੧੧ ਸੌ ਬਾਨਵੇਂ ਛੰਦ ਅਨੰਦ ਪੁਰ ਵਿਚ, ਦੇਖੋ ਕ੍ਰਿਸਨਾਵਤਾਰ ਦਾ ਆਦ ॥

੩. ਦੇਖੋ ਦੂਜੀ ਪੋਥੀ ੬੯ ਪੰਨਾ ਸ੍ਰੀ ਦਸਮ ਗ੍ਰੰਥ ਸਟੀਕ ਦੀ।

ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ ॥
*ਗਿਆਨਹਿ ਕੀ ਬਢਨੀ ਮਨਹੁ ਹਾਥਲੈਕਾਤਰਤਾਕੁਤਵਾਰਬੁਹਾਰੈ ॥੨੪੯੨॥†
ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰ ਧਯਾਯ ਸਮਾਪਤ ਮਸਤੁ ਸੁਭ ਮਸਤੁ

ੴ ਸਤਿਗੁਰਪ੍ਰਸਾਦਿ ॥

## ਅਥ ਨਰ ਅਉਤਾਰ ਕਥਨੰ ॥

ਚੌਪਈ ॥ ਅਬ ਬਾਈਸੋ ਗਨਿ ਅਵਤਾਰਾ ॥ ਜੈਸ ਰੂਪ ਕਹੁ ਧਰੇ ਮੁਰਾਰਾ ॥ ਨਰ ਅਵਤਾਰ ਭਯੋ ਅਰਜਨਾ ॥ ਜਿਹ ਜੀਤੇ ਜਗ ਕੇ ਭਟ ਗਨਾ ॥ ੧ ॥ ਪ੍ਰਿਥਮ[1] ਨਿਵਾਤ ਕਵਚ ਸਭ ਮਾਰੇ ॥ ਇੰਦ੍ਰ ਤਾਤ ਕੇ ਸੋਕ ਨਿਵਾਰੇ ॥ ਬਹੁਰੋ ਜੁਧ ਰੁਦ੍ਰ ਤਨ ਕੀਆ ॥ ਰੀਝੇ ਭੂਤਿ ਰਾਟ ਬਰੁ ਦੀਆ ॥ ੨ ॥ ਬਹੁਰ[2] ਦ੍ਰਜੋਧਨ ਕਹ ਮੁਕਤਾਯੋ ॥ ਗੰਧ੍ਰਬ ਰਾਜ ਬਿਮੁਖ ਫਿਰ ਆਯੋ ॥ ਖਾਂਡਵ ਬਨ ਪਾਵਕਹਿ ਚਰਾਵਾ ॥ ਬੂੰਦ ਏਕ ਪੈਠੈ ਨਹੀ ਪਾਵਾ ॥੩॥ ਜਉ ਕਹਿ ਕਥਾ ਪ੍ਰਸੰਗ ਸੁਨਾਊ॥ ਗ੍ਰੰਥ ਬਢਨ ਤੇ ਹ੍ਰਿਦੈ ਡਰਾਊ ॥ ਤਾਂਤੇ ਥੋਰੀ ਯੈ ਕਥਾ ਕਹਾਈ ॥ ਭੂਲ ਦੇਖਿ ਕਬਿ ਲੇਹੁ ਬਨਾਈ ॥ ੪॥ ਕਉ[3] ਰਵ ਜੀਤ ਗਾਵ ਸਬ ਆਨੀ ॥ ਭਾਂਤਿ ਭਾਂਤਿ ਤਨ ਮਹਾਂ ਅਭਿਮਾਨੀ ॥ ਕ੍ਰਿਸਨ ਚੰਦ ਕਹੁੰ ਬਹੁਰਿ ਰਿਝਾਯੋ ॥ ਜਾਤੇ ਜੈਤ ਪਤ੍ਰ ਕਹ ਪਾਯੋ ॥ ੫ ॥ [4]ਗਾਂਗੇਵ ਭਾਨਜ ਕਹ ਮਾਰਯੋ ॥ ਘੋਰ ਭਯਾਨ ਅਯੋਧਨ ਪਾਰਯੋ ॥ ਦਰਜੋਧਨ ਜੀਤਾ ਅਤਬਲਾ ॥ ਪਾਵਤ ਭਏ ਰਾਜ ਅਬਚਲਾ ॥ ੬ ॥ ਕਹ ਲਗਿ ਕਰਤ ਕਥਾ ਕਹੁ ਜਾਊ ॥ ਗ੍ਰੰਥ ਬਢਨ ਤੇ ਅਧਿਕ ਡਰਾਊ ॥ ਕਥਾ ਬ੍ਰਿਧ ਕਸ ਕਰੌ ਬਿਚਾਰਾ ॥ ਬਾਈਸਵੇ ਅਰਜਨ ਅਵਤਾਰਾ ॥ ੭ ॥ ੨੨ ॥

ਇਤਿ ਸ੍ਰੀ ਬਚਿਤ੍ਰ ਨਾਟਕ ਨਰਅਵਤਾਰ ਸੰਪੂਰਣ ਮਸਤੁ ॥

---

੧. ਪਹਿਲੇ ਨਵਾਤ ਕਵਚ ਭਾਵ ਰਾਖਸ਼ਾਂ ਦੀ ਇਕ ਜਾਤੀ ਹੈ ਸੋ ਸਾਰੇ ਹੀ ਮਾਰੇ। ੨. ਫਿਰ ਦੁਰਜੋਧਨ ਨੂੰ ਗੰਧਰਬਾਂ ਪਾਸੋਂ ਛੁਡਾਇਆ ਸੀ।
੩. ਕੋਰਵਾਂ ਪਾਸੋਂ ਬੈਰਾਟ ਰਾਜਾ ਦੀਆਂ ਗਊਆਂ ਚਾਕੇ ਜਿਤਕੇ ਆਂਦੀਆਂ।
੪. ਭੀਖਮ ਪਿਤਾਮਾ ਤੇ ਕਰਨ ਰਾਜੇ ਨੂੰ ਮਾਰਿਆ ॥

*ਜੇਇਸ ਸਵੱਯੇ ਦੇ ਅਰਥ ਵੇਖਣੇ ਹਨ ਤਾਂ ਦਸਮੇਸ ਬਾਣੀ ਸਟੀਕ ਦਾ ੨੯ਪੰਨਾਵੇਖੋ।

## †ਸ੍ਰੀ ਕ੍ਰਿਸਨਾ ਅਵਤਾਰ ਦੇ ਸਾਰੇ ਅਰਥ

ਸ੍ਰੀ ਮਾਨ ਮਹੰਤ ਭਗਤ ਸਿੰਘ ਜੀ ਜਿਨਾਂ ਨੇ ਸਾਰੀ ਉਮਰ ਸ੍ਰੀ ਦਮਦਮੇ ਸਾਹਿਬ ਬੁੰਗਾ ਮਦਰਸਾ, ਮਾਤਾ ਸੁੰਦਰੀ ਸਾਹਿਬ ਜੀ ਦੇ ਗੁਰਦੁਆਰੇ ਨਿਵਾਸ ਕਰਕੇ ਸ੍ਰੀ ਦਸਮ ਗ੍ਰੰਥ ਦੇ ਪ੍ਰਯਾ ਬਣਾਏ ਹਨ ਜੋ ਇਕ ਭਾਰੀ ਪੁਸਤਕ ਲਿਖਤ ਦੀ ਓਹਨਾਂ ਦੀ ਲਿਖੀਮੇਰੇ ਪਾਸ ਹੈ। ਉਸ ਦੀ ਸਹਾਇਤਾਨਾਲ ਸਾਰੇ ਕ੍ਰਿਸ਼ਨਾਅਵਤਾਰ ਦੇ ਅਰਥ ਵਖਰੇ ਛਾਪੇ ਹੋਏ ਹਨ। ਗੁਣੀ ਜਨ ਵਿਸਥਾਰ ਦੇ ਅਰਥ ਓਸ ਪੁਸਤਕ ਚੋਂ ਵੇਖ ਲੈਣ। ਮਹੰਤ ਭਗਤ ਸਿੰਘ ਜੀ ਪਿੰਡ ਬਾਠੀ ਜ਼ਿਲਾ ਅੰਮ੍ਰਿਤਸਰ ਤੋਂ ਛੋਟੀ ਉਮਰ ਵਿਚ ਹੀ ਸੰਤਾਂ ਦੀ ਸੰਗਤ ਨਾਲ ਦਮਦਮੇ ਸਾਹਿਬ ਜੀ ਜਾ ਰਹੇ ਸਨ ਜੋ ਹੁਣ ੯੦ ਸਾਲ ਦੀ ਉਮਰ ਦੇ ਬ੍ਰਿਧ ਅਵਸਥਾ ਦੇ ਹਨ। ਸੋ ਆਪ ਦੇ ਅਰਥ ਸ੍ਰੀ ਦਮਦਮੇ ਸਾਹਿਬ ਦੀ ਸੰਪਰਦਾ ਦੇ ਪ੍ਰਮਾਣੀਕ ਹਨ।

## ਅਥ ਬਊਧ ਅਵਤਾਰ ਤੇਈਸਵੋਂ ਕਥਨੰ ॥

ਅਬ ਮੈ ਗਨੋ ਬੋਧ ਅਵਤਾਰਾ ॥ ਜੈ ਸਰੂਪ ਕਹ ਧਰਾ ਮੁਰਾਰਾ ॥ ਬੋਧ ਅਵਤਾਰ ਇਹੀ ਕੋ ਨਾਊ ॥ ਜਾਕਰ ਨਾਵਨ ਥਾਵਨ ਗਾਊ ॥ ੧ ॥ ਜਾਕਰ ਨਾਵ ਨ ਠਾਵ ਬਖਾਨਾ ॥ ਬੋਧ ਅਵਤਾਰ ਵਹੀ ਪਹਚਾਨਾ ॥ ਸਿਲਾ ਸਰੂਪ ਰੂਪ ਤਿਹ ਜਾਨਾ ॥ ਕਥਾ ਨ ਜਾਹ ਕਲੂ ਮਹਿ ਮਾਨਾ ॥ ੨ ॥ ਦੋਹਰਾ ॥ [1]ਰੂਪ ਰੇਖ ਜਾ ਕਰ ਨ ਕਛੁ ਅਰੁ ਕਛੁ ਨਹਿਨਾ ਕਾਰ ॥ ਸਿਲਾ ਰੂਪ ਬਰਤਤ ਜਗਤ ਸੋ ਬੋਧ ਅਵਤਾਰ ॥ ੩ ॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਊਧ ਅਵਤਾਰ ਸਮਾਪਤੰ ਮਸਤੁ ਸੁਭ ਮਸਤੁ ॥

## *ਅਥ ਨਿਹਕਲੰਕੀ ਚੌਬੀਸਵੋ ਅਵਤਾਰ ਕਥਨੰ ॥

ਚੌਪਈ ਅਬ ਮੈ ਮਹਾ ਸੁੱਧ ਮਤਿ ਕਰਿਕੈ ॥ ਕਹੋ ਕਥਾ ਚਿਤੁ ਲਾਇ ਬਿਚਰ ਕੈ ॥ ਚੌਬੀਸਵੋਂ ਕਲਕੀ ਅਵਤਾਰਾ ॥ ਤਾ ਕਰ ਕਹੁ ਪ੍ਰਸੰਗ ਸੁਧਾਰਾ ॥ ੧ ॥ ਭਾਰਾ [2]ਕ੍ਰਿਤ ਹੇਤ ਜਬ ਧਰਣੀ ॥ ਪਾਪ ਗ੍ਰਸਤ ਕਛੁ ਜਾਤਨ ਬਰਨੀ ॥ ਭਾਂਤ ਭਾਂਤ ਤਨ ਹੋਤ ਉਤਪਾਤਾ ॥ ਪੁਤ੍ਰਹ ਸੇਜ ਸੋਵਤ ਲੈ ਮਾਤਾ ॥ ੨ ॥ ਸੁਤਾ ਪਿਤਾ ਤਨ ਰਮਤ ਨਿਸੰਕਾ ॥ ਭਗਨੀ ਭਰਤ ਭ੍ਰਾਤ ਕਹ ਅੰਕਾ ॥ ਭ੍ਰਾਤ ਬਹਨ ਤਨ ਕਰਤ ਬਿਹਾਰਾ ॥ ਇਸਤ੍ਰੀ ਤਜੀ ਸਕਲ ਸੰਸਾਰਾ ॥ ੩ ॥ [3]ਸੰਕਰ ਬਰਣ ਪ੍ਰਜਾ ਸਭ ਹੋਈ ॥ ਏਕ ਗਜਾਤ ਕੋ ਰਹਾ ਨ ਕੋਈ ॥ ਅਤਿ ਬਿਭਚਾਰ ਫਸੀ ਬਰ ਨਾਰੀ ॥ ਧਰਮ ਰੀਤ ਕੀ ਪ੍ਰੀਤਿ ਬਿਸਾਰੀ ॥ ੪ ॥ [4]ਘਰ ਘਰ ਝੂਠ ਅਮੱਸਿਆ ਭਈ ॥ ਸਾਚ ਕਲਾ ਸਸ ਕੀ ਦੁਰਗਈ ॥ ਜਹ ਤਹ ਹੋਨ ਲਗੇ ਉਤਪਾਤਾ ॥ ਭੋਗਤ ਪੂਤ ਸੇਜ ਚੜਿ ਮਾਤਾ ॥ ੫ ॥ ਢੂਢਤ ਸਾਚ ਨ ਕਤਹੂੰ ਪਾਯਾ ॥ ਝੂਠ ਹੀ ਸੰਗ ਸਬੈ ਚਿਤ ਲਾਯਾ ॥ ਭਿੰਨ ਭਿੰਨ ਗ੍ਰਹ ਗ੍ਰਹ ਮਤ ਹੋਈ ॥ ਸਾਸਤ੍ਰ ਸਿਮ੍ਰਿਤ ਛੁਐ ਨ ਕੋਈ ॥ ੬ ॥ [5]ਹਿੰਦਵ ਕੋਈ ਨ ਤੁਰਕਾ ਰਹਿ ਹੈ ॥ ਭਿੰਨ ਭਿੰਨ ਘਰ ਘਰ ਮਤ

---

੧.ਰੂਪ ਅਤੇ ਰੇਖ ਮੱਛ ਆਦਿ ਜਿਸਦੀ ਕੁਛ ਨਹੀਂ ਅਤੇ ਜਿਸ ਦਾ ਅਕਾਰ ਵੀ ਕੁਛ ਨਹੀਂ ਹੈ। ਜਗਤ ਵਿਚ ਸਿਲਾ ਸਰੂਪ ਵਰਤਦਾ ਹੈ ਓਹ ਬੋਧ ਅਵਤਾਰ ਹੈ। ਕਿਸ ਵਾਸਤੇ ਇਹ ਅਵਤਾਰ ਹੋਯਾ। ਜੇਹੜੇ ਕਲਜੁਗ ਦੇ ਜੀਵ ਕਲੰਕਾਂ ਨਾਲ ਭਰੇ ਹੋਏ ਹਨ। *ਕਲਗੀ ਭਾਵ ਸਿਰੋਮਣੀ ਅਵਤਾਰ ਹੈ।

੨. ਆਕ੍ਰਿਤ=ਪਾਪਾਂ ਦੇ ਭਾਰ ਨਾਲ ਧਰਤੀ ਵਿਆਕੁਲ ਹੋ ਗਈ ਅਥਵਾ ਆਕ੍ਰਿਤ=ਪਾਪ ਰੂਪ ਹੀ ਧਰਤੀ ਹੋ ਗਈ ਜਾਂ ਪਾਪਾਂ ਦੇ ਨਾਲ ਆਕ੍ਰਿਤ=ਦਬੀ ਗਈ ਧਰਤੀ। ਉਤਪਾਤਾ=ਉਪੱਦ੍ਰ ਕਈ ਤਰਾਂ ਦੇ ਹੋਣ ਲਗੇ।

੩. ਸ਼ੰਕਰ=ਪਰਜਾ ਦੇ ਸਾਰੇ ਵਰਣ ਕੱਠੇ ਹੋ ਗਏ, ਭਾਵ ਕੋਈ ਫਰਕ ਨ ਰਿਹਾ ਸਾਰੇ ਲੋਕ ਨੀਚ ਊਚ ਰਲ ਮਿਲ ਗਏ। ਇਕ ਵੀ ਕੋਈ ਸਮਝ ਵਾਲਾ ਨ ਰਿਹਾ ਜਾਂ ਇਕ ਪ੍ਰਮੇਸਰ ਦੀ ਸਮਝ ਵਾਲਾ ਕੋਈ ਨ ਰਿਹਾ।

੪. ਘਰ ਘਰ=ਹਰ ਇਕ ਘਰ ਵਿਚ ਜਾਂ ਸਰੀਰ ੨ ਵਿਚ ਜਾਂ ਹਰ ਇਕ ਭੇਖ ਵਿਚ ਮੱਸਿਆ ਦਾ ਹਨੇਰਾ ਭਾਵ ਝੂਠ ਹੀ ਫੈਲ ਗਿਆ।

੫. ਇਕ ਆਦਮੀ ਇਕ ਰਸਤੇ ਉਤੇ ਕੋਈ ਨਹੀਂ ਚਲਦਾ ਹੈ।

ਗਹਿ ਹੈ ॥ ਏਕ ਏਕ ਕੇ ਪੰਥਨ ਚਲਹੈ ॥ ਏਕ ਏਕ ਕੀ ਬਾਤ ਉਥਲ ਹੈ ॥ ੭ ॥ ਭਾਰਾ ਕ੍ਰਿਤ ਧਰਾ ਸਬ ਹੁਯ ਹੈ ॥ ਧਰਮ ਕਰਮ ਪਰ ਚਲੈ ਨ ਕੁਯ ਹੈ ॥ ਘਰ ਘਰ ਔਰ ਔਰ ਮਤ ਹੋਈ ॥ ਏਕ ਧਰਮ ਪਰ ਚਲੈ ਨ ਕੋਈ ॥ ੮ ॥ ਦੋਹਰਾ ॥ ਭਿੰਨ ਭਿੰਨ ਘਰ ਘਰ ਮਤੋ ਏਕ ਨ ਚਲਹੈ ਕੋਇ ॥ ਪਾਪ ਪ੍ਰਚੁਰ ਜਹ ਤਹ ਭਯੋ ਧਰਮ ਨ ਕਤਹੂੰ ਹੋਇ ॥ ੯ ॥ ਚੌਪਈ ॥ ਸੰਕਰ ਬਰਣ ਪ੍ਰਜਾ ਸਭ ਹੋਈ ॥ ਛਤ੍ਰੀ ਜਗਤ ਨ ਦੇਖੀਐ ਕੋਈ ॥ ਏਕ ਏਕ ਐਸੇ ਮਤ ਕੈ ਹੈ ॥ ਜਾਤੇ ਪ੍ਰਾਪਤ ਸੂਦ੍ਰਤਾ ਹੋਇ ਹੈ ॥ ੧੦ ॥ ਹਿੰਦੂ ਤੁਰਕ ਮਤ ਦੁਹੂੰ ਪ੍ਰਹਰਿ ਕਰ ॥ ਚਲਿਹੈ ਭਿੰਨ ਭਿੰਨ ਮਤ ਘਰ ਘਰ ॥ ਏਕ ਏਕ ਕੇ ਮੰਤ੍ਰਨ ਗਹਿ ਹੈ ॥ ਏਕ ਏਕ ਕੇ ਸੰਗ ਨ ਰਹਿ ਹੈ ॥ ੧੧ ॥ ਆਪ ਆਪ ਪਾਰਬ੍ਰਹਮ ਕਹੈ ਹੈ ॥ ਨੀਚ ਊਚ ਕਹ ਸੀਸ ਨ ਨੈਹੈ ॥ ਏਕ ਏਕ ਮਤ ਇਕ ਇਕ ਧਾਮਾ ॥ ਘਰ ਘਰ ਹੋਇ ਐਠ ਹੈ ਰਾਮਾ ॥ ੧੨ ॥ ਪੜਿਹੈ ਕੋਈ ਨ ਭੂਲ ਪੁਰਾਨਾ ॥ ਕੋਊ ਨ ਪਕਰ ਹੈ ਪਾਨ ਕੁਰਾਨਾ ॥ ਬੇਦ ਕਤੇਬ ਜਵਨ ਕਰਿ ਲਹਿ ਹੈ ॥ ਤਾਕਹ ਗੋਬਰਾਗਨ[1] ਮੋ ਦਹਿ ਹੈ ॥ ੧੩ ॥ ਚਲੀ ਪਾਪ ਕੀ ਜਗਤ ਕਹਾਨੀ ॥ ਭਾਜਾ ਧਰਮ ਛਾਡ ਰਜਧਾਨੀ[2] ॥ ਭਿੰਨ ਭਿੰਨ ਘਰ ਘਰ ਮਤ ਚਲਾ ॥ ਯਾ ਤੇ ਧਰਮ ਭਰਮ ਉਡ ਟਲਾ ॥ ੧੪ ॥ ਏਕ[3] ਏਕ ਮਤ ਐਸ ਉਚੈਹੈ ॥ ਜਾਤੇ ਸਕਲ ਸੂਦ੍ਰ ਹੁਇ ਜੈ ਹੈ ॥ ਛਤ੍ਰੀ ਬ੍ਰਹਮਨ ਰਹਾ ਨ ਕੋਈ ॥ ਸੰਕਰ ਬਰਣ ਪ੍ਰਜਾ ਸਬ ਹੋਈ ॥ ੧੫ ॥ ਸੂਦ੍ਰ ਧਾਮ ਬਸਿ ਹੈਂ ਬ੍ਰਹਮਣੀ ॥ ਬਈਸ ਨਾਰ ਜੋਇ ਹੈ ਛਤ੍ਰਨੀ ॥ ਬਸਿ ਹੈ ਛਤ੍ਰ ਧਾਮ ਬੈਸਾਨੀ ॥ ਬ੍ਰਹਮਨ ਗ੍ਰਿਹ ਇਸਤ੍ਰੀ ਸੂਦ੍ਰਾਨੀ ॥ ੧੬ ॥ ਏਕ ਧਰਮ ਪਰ ਪ੍ਰਜਾ ਨ ਚਲਹੈ ॥ ਬੇਦ ਕਤੇਬ ਦੋਊ ਮਤ ਦਲਹੈ ॥ ਭਿੰਨ ਭਿੰਨ ਮਤ ਘਰ ਘਰ ਹੋਈ ॥ ਏਕ ਪੈਂਡ ਚਲਹੈ ਨਹੀ ਕੋਈ ॥ ੧੭ ॥ [4]ਗੀਤਾ ਮਾਲਤੀ ਛੰਦ ॥ ਭਿੰਨ ਭਿੰਨ ਮਤੋ ਘਰੋ ਘਰ ਏਕ ਏਕ ਚਲਾਇ ਹੈ ॥ ਐਂਡ ਬੈਂਡ ਫਿਰੈ ਸਬੈ ਸਿਰ ਏਕ ਏਕ ਨ ਨਯਾਇ ਹੈ ॥ ਪੁਨ ਔਰ ਔਰ ਨਏ ਨਏ ਮਤ ਮਾਸ ਮਾਸ ਉਚਾਂਹਿਗੇ ॥ ਦੇਵ ਪਿਤਰਨ ਪੀਰ ਕੌ ਨਹੀ ਭੂਲ ਪੂਜਨ ਜਾਂਹਿਗੇ ॥ ੧੮ ॥ [5]ਦੇਵ ਪੀਰ ਬਿਸਾਰਕੈ ਪਰਮੇਸਰ ਆਪ ਕਹਾਂਹਿਗੇ ॥ ਨਰ ਭਾਂਤ ਭਾਂਤਨ ਏਕ ਕੋ ਜੁਰ ਏਕ ਏਕ ਉਡਾਂਹਿਗੇ ॥ ਏਕ ਮਾਸ ਦੁ ਮਾਸ ਲੌ ਅਧ ਮਾਸ ਲੌ ਤ ਚਲਾਂਹਿਗੇ ॥ ਅੰਤ ਬੂਬਰ ਪਾਨ ਜਿਉ ਮਤ ਆਪ ਹੀ ਮਿਟ ਜਾਂਹਿਗੇ ॥ ੧੯ ॥ [6]ਬੇਦ ਔਰ ਕਤੇਬ ਕੇ ਦੋ ਦੂਖ ਕੈ ਮਤ ਡਾਰ ਹੈਂ ॥ ਹਿਤ ਆਪਨੇ ਤਿਹ ਠੌਰ ਭੀਤਰ ਜੰਤ੍ਰ ਮੰਤ੍ਰ ਉਚਾਰਹੈਂ ॥ ਮੁਖ ਬੇਦ ਔਰ ਕਤੇਬ ਕੋ ਕੋਈ ਨਾਮ ਲੇਵਨ ਦੇਹਗੇ ॥ ਕਿਸ ਹੂੰ

---

੧. ਉਸ ਨੂੰ ਗੋਹਿਆਂ ਦੀ ਅੱਗ ਵਿਚ ਸਾੜਨਗੇ ਜਾਂ ਗਲਿਆਂ ਹੋਇਆਂ ਗੋਹਿਆਂ ਦੀ ਅੱਗ ਵਿਚ ਸਾੜਨਗੇ। ੨. ਰਾਜਧਾਨੀ=ਸੰਤਾਂ ਦੀ ਸਤ ਸੰਗ ਰੂਪ ਰਾਜਧਾਨੀ ਹੈ। ਇਸੇ ਕਰਕੇ ਧਰਮ ਦਾ ਭਰਮ=ਪੜਦਾ ਉਡਕੇ ਦੂਰ ਹੋ ਗਿਆ। ੩. ਇਕ ਇਕ ਆਦਮੀ ਇਕੁਰ ਦੇ ਮੱਤ ਚੁਕੌਣਗੇ।

੪. ਗੀਤਾ ਮਾਲਤੀ ਛੰਦ ਐਂਡ=ਆਕੜਕੇ। ਬੈਂਡ=ਵਿੰਗੇ ਫਿਰਨਗੇ।

੫. ਕੱਠੇ ਹੋਕੇ ਇਕ ਨੂੰ ਉਡੌਣਗੇ ਭਾਵ ਇਕ ਪੁਰਖ ਵਿਦਵਾਨ ਸਿੱਧੀ ਵਾਲਾ। ਓੜਕ ਨੂੰ ਪਾਣੀ ਦੇ ਬੂਬਰ=ਬੁਦਬੁਦੇ ਬਰਾਬਰ ਦੂਰ ਹੋ ਜਾਣਗੇ।

੬. ਬੇਦ ਕਤੇਬ ਦੇ ਦੋਹਾਂ ਮਤਾਂ ਨੂੰ ਦੂਸ਼ਣ ਕਰਕੇ ਛੱਡ ਦੇਣਗੇ। ਕਦੇ ਵੀ ਨ ਕਿਸੇ ਤਰਾਂ ਦੇਣਗੇ।

ਨ ਕਉਡੀ ਪੁੰਨ ਤੇ ਕਬਹੂੰ ਨ ਕਿਉ ਹੀ ਦੇਹਗੇ ॥੨੦॥ ਪਾਪ ਕਰਮ ਕਰੈ ਜਹਾਂ ਤਹਾਂ ਧਰਮ ਕਰਮ ਬਿਸਾਰਕੈ ॥ ਨਹੀ ਦ੍ਰਬ ਦੇਖਤ ਛੋਡਹੈ ਲੈ ਪੁਤ੍ਰ ਮਿਤ੍ਰ ਸੰਘਾਰਕੈ ॥ ਏਕ ਨੇਕ ਉਠਾਇ ਹੈ ਮਤਿ ਭਿੰਨ ਭਿੰਨ ਦਿਨੰ ਦਿਨਾ ॥ ਫੋਕਟੇ ਧਰਮੰ ਸਬੈ ਕਲਿ [1]ਕੇਵਲੰ ਪ੍ਰਭਣੰ ਬਿਨਾ ॥ ੨੧ ॥ [2]ਏਕ ਦਿਵਸ ਚਲੈ ਕੋਊ ਮਤ ਦੋਇ ਦਿਉਸ ਚਲਾਹਿਗੇ ॥ ਨ੍ਰਿਪ ਜੋਰ ਕ੍ਰੋਧ ਕਰੋਰ ਕੈ ਦਿਨ ਤੀਸਰੈ ਮਿਟ ਜਾਹਿਗੇ ॥ ਪੁਨ ਔਰ ਔਰ ਉਚਾਹਗੇ ਮਤਣੋ ਗਤੰ ਚਤੁਰਥ ਦਿਨੰ ॥ ਧਰਮ ਫੋਕਟਣੋ ਸਬੰ ਇਕ ਕੇਵਲੰ ਕਲਿਨੰ ਬਿਨੰ ॥ ੨੨ ॥ [3]ਛੰਦ ਬੰਦ ਜਹਾਂ ਤਹਾਂ ਨਰ ਨਾਰ ਨਿੱਤ ਨਏ ਕਰਹਿ ॥ ਪੁਨ ਜੰਤ੍ਰ ਮੰਤ੍ਰ ਜਹਾਂ ਤਹਾਂ ਨਹੀਂ ਤੰਤ੍ਰ ਲਾਤ ਕਛੂ ਡਰਹਿ ॥ ਧਰਤ ਛਤ੍ਰ ਉਤਾਰ ਕੈ ਰਠ ਛੋਰ ਛਤ੍ਰੀ ਭਾਜ ਹੈਂ ॥ ਸੂਦ੍ਰ ਬੈਸ ਜਹਾਂ ਤਹਾਂ ਗਹਿ ਅਸਤ੍ਰ ਆਹਬ ਗਾਜ ਹੈਂ ॥ ੨੩ ॥ [4]ਛਤ੍ਰੀਆਨੀ ਛੋਰ ਕੈ ਨਰ ਨਾਹ ਨੀਚਨ ਰਾਵ ਹੈ ॥ ਤਜ ਰਾਜ ਔਰ ਸਮਾਜ ਕੋ ਗ੍ਰਿਹ ਨੀਚ ਰਾਨੀ ਜਾਵ ਹੈ ॥ ਸੂਦ੍ਰ ਬ੍ਰਹਮ ਸੁਤਾ ਭਏ ਰਤ ਬ੍ਰਹਮ ਸੂਦ੍ਰੀ ਹੋਹਿਗੇ ॥ ਬੇਸਿਯਾ ਬਾਲ ਬਿਲੋਕ ਕੈ ਮੁਨ ਰਾਜ ਧੀਰਜ ਖੋਹਿਗੇ ॥ ੨੪ ॥ ਧਰਮ ਭਰਮ ਉਡਯੋ ਜਹਾਂ ਤਹਾਂ ਪਾਪ ਪਗ ਪਗ ਹੋਹਿੰਗੇ ॥ ਨਿਜ ਸਿੱਖ ਨਾਰ ਗੁਰੂ ਰਮੈ ਗੁਰਦ੍ਵਾਰਾ ਸੋ ਸਿਖ ਸੋਹਿੰਗੇ ॥ [5]ਅਬਬੇਕ ਔਰ ਬਬੇਕ ਕੋ ਨ ਬਬੇਕ ਬੈਠ ਬਿਚਾਰ ਹੈਂ ॥ ਪੁਨ ਝੂਠ ਬੋਲ ਕਮਾਹਿੰਗੇ ਸਿਰ ਸਾਚ ਬੋਲ ਉਤਾਰ ਹੈਂ ॥ ੨੫ ॥ ਬ੍ਰਿਧ ਨਿਰਾਜ ਕਹਾ ਤੁਮੈ ਛੰਦ ॥ [6]ਅਕ੍ਰਿੱਤ ਕ੍ਰਿੱਤ ਕਾਰਣੋ ਅਨਿੱਤ ਨਿੱਤ ਹੋਹਿੰਗੇ ॥ ਤਿਆਗ ਧਰਮਣੋ ਤ੍ਰੀਅੰ ਕੁ ਨਾਰਿ ਸਾਧ ਜੋਹਿੰਗੇ ॥ ਪਵਿੱਤ੍ਰ ਚਿੱਤ੍ਰ ਚਿੱਤ੍ਰੰਤੰ ਬਚਿੱਤ੍ਰ ਮਿਤ੍ਰ ਧੋਹਿੰਗੇ ॥ ਅਮਿੱਤ੍ਰ ਮਿੱਤ੍ਰ ਭਾਵਣੋ ਸੁ ਮਿੱਤ੍ਰ ਅਮਿੱਤ੍ਰ ਸੋਹਿੰਗੇ ॥ ੨੬ ॥ [7]ਕਲਜੈ ਕ੍ਰਿਤੰ ਕਰੰਮਣੋ ਅਭੱਛ ਭੱਛ ਜਾਹਿੰਗੇ ॥ ਅਕੱਜ ਕੱਜਣੋ ਨਰੰ ਅਧਰਮ ਧਰਮ ਪਾਹਿੰਗੇ ॥ ਸੁ ਧਰਮ ਧਰਮ ਧੋਹਿ ਹੈਂ ਧ੍ਰਿਤੰ

---

੧. ਕੇਵਲ ਅਕਾਲ ਪੁਰਖ ਮਾਲਕ ਦੇ ਬਿਨਾਂ। ੨. ਸਾਰੇ ਮਤ ਚਾਰ ਦਿਨ ਦੇ ਮਗਰੋਂ ਨਾਸ ਹੋ ਜਾਣਗੇ। ੩. ਛੰਦ ਬੰਦ=ਛਲ ਵਲ।

੪. ਸੂਦਰ ਦੀ ਬ੍ਰਾਹਮਣ ਦੀ ਧੀ ਨਾਲ ਪ੍ਰੀਤੀ ਹੋਵੇਗੀ ਅਤੇ ਬ੍ਰਾਹਮਣ ਦੀ ਸੂਦਰ ਦੀ ਧੀ ਨਾਲ ਹੋਵੇਗੀ। ਵੇਸਵਾ ਇਸਤ੍ਰੀ ਜਾਂ ਵੇਸ਼ਵਾ ਵੱਲ ਵੇਖਕੇ।

੫. ਅਨਾਤਮ ਤੇ ਆਤਮ ਵਾਲੇ ਬੈਠਕੇ ਵਿਚਾਰ ਕਰਨਗੇ।

੬. ਅਕ੍ਰਿਤ ਕਰਮਾਂ ਨੂੰ ਕਰਨਗੇ ਭਾਵ ਰੋਜ ਹੀ ਝੂਠ ਬੋਲਣਾ ਹੋਵੇਗਾ। ਚੰਗੇ ਆਦਮੀ ਵਿਆਹੀਆਂ ਇਸਤ੍ਰੀਆਂ ਨੂੰ ਛੱਡਕੇ ਖੋਟੀਆਂ ਇਸਤ੍ਰੀਆਂ ਵੇਖਣਗੇ। ਚਿੱਤ੍ਰ=ਟਿੱਕੇ। ਚਿਤ੍ਰੰਤੰ=ਲਗਾਏ। ਬਚਿਤ੍ਰ=ਕਈ ਤਰਾਂ ਦੇ। ਕਈ ਤਰਾਂ ਦੇ ਪਵਿਤ੍ਰ ਟਿੱਕੇ ਲਾਕੇ ਮਿਤ੍ਰਾਂ ਨਾਲ ਛਲ ਕਰਨਗੇ। ਜੇਹੜੇ ਅਮਿਤ੍ਰ ਹਨ ਓਹ ਸਮਿਤ੍ਰ ਭਾਵ ਦੇ ਹਨ ਅਤੇ ਜੇਹੜੇ ਸਮਿੱਤ੍ਰ ਹਨ ਓਹ ਅਮਿਤ੍ਰ ਭਾਵ ਦੇ ਹਨ।

੭. ਜਾਣਕੇ ਲੜਾਈ ਕਰਨਗੇ ਅਤੇ ਜੇਹੜਾ ਖਾਣਾ ਨਹੀਂ ਖਾਣਾ ਉਹ ਖਾ ਜਾਣਗੇ। ਜੇਹੜੇ ਕੰਮ ਪੜਦੇ ਨਾਲ ਕਰਨ ਵਾਲੇ ਸੀ ਓਨਾਂ ਨੂੰ ਬੇਪੜਦ ਕਰਨਗੇ ਅਤੇ ਸਾਰੇ ਆਦਮੀ ਅਧਰਮ ਧਰਮ ਵਿਚ ਪੈ ਜਾਣਗੇ। ਧ੍ਰਿਤੰ=ਧਾਰਨ ਵਾਲੇ ਚੰਗਿਆਂ ਧਰਮਾਂ ਨੂੰ ਧੋ ਦੇਣਗੇ। ਧਰੇਸਣੰ=ਰਾਜੇ।

ਧਰਾ ਧਰੇਸਣੰ ॥ ਅਧਰਮ ਧਰਮਣੰ ਧ੍ਰਿਤੰ ਕੁਕਰਮ ਕਰਮਣੋ ਕ੍ਰਿਤੰ ॥ ੨੭ ॥ [1]ਕਿਉ ਲੰਘ ਧਰਮ ਕਰਮਣੋ ਅਧਰਮ ਧਰਮ ਬਿਆਪ ਹੈਂ ॥ ਸੁ ਤਿਆਗ ਜੋਗਿ ਜਾਪਣੋ ਅਜੋਗ ਜਾਪ ਜਾਪ ਹੈਂ ॥ ਸੁ ਧਰਮ ਕਰਮਣੰ ਭਯੋ ਅਧਰਮ ਕਰਮ ਨਿਰਭ੍ਰਮੰ ॥ ਸੁ ਸਾਧ ਸੰਕੁਤੰ ਚਿਤੰ ਅਸਾਧ ਨਿਰਭਯੰ ਭੁਲੰ ॥ ੨੮ ॥ [2]ਅਧਰਮ ਕਰਮਣੋ ਕ੍ਰਿਤੰ ਸੁ ਧਰਮ ਕਰਮਣੋ ਤਜੰ ॥ ਪ੍ਰਹਰਖ ਬਰਖਣੰ ਧਨੰਨ ਕਰਖ ਸਰਬਤੋ ਨ੍ਰਿਪੰ ॥ ਅਕੱਜ ਕੱਜਣੋ ਕ੍ਰਿਤੰ ਨ੍ਰਿਲੱਜ ਸਰਬ ਤੇ ਫਿਰੰ ॥ ਅਨਰਤ ਬਰਤਿਤੰ ਭੁਅੰ ਨ ਅਰਥ ਕੱਥਤੰ ਨਰੰ ॥ ੨੯ ॥ ਤਰਨ ਰਾਜ ਛੰਦ ॥ [3]ਬਰਨ ਹੈ ਅਬਰਨ ਕੋ ॥ ਛਾਡਿ ਹਰਿ ਸਰਨ ਕੋ ॥ ੩੦ ॥ ਛਾਡ ਸਭ ਸਾਜ ਕੋ ॥ ਲਾਗ ਹੈ ਅਕਾਜ ਕੋ ॥ ੩੧ ॥ ਤ੍ਯਾਗ ਹੈ ਨਾਮ ਕੋ ॥ ਲਾਗਹੈ ਕਾਮ ਕੋ ॥ ੩੨ ॥ ਲਾਜ ਕੌ ਛੋਰ ਹੈ ॥ ਦਾਨ ਮੁਖ ਮੋਰ ਹੈ ॥ ੩੩ ॥ ਚਰਨ ਨਹੀ ਧਿਆਇ ਹੈ ॥ ਦੁਸਟ ਗਤਿ ਪਾਇ ਹੈ ॥ ੩੪ ॥ ਨਰਕ ਕਹਿ ਜਾਹਿਗੇ ॥ ਅੰਤ ਪਛੁਤਾਹਿਗੇ ॥ ੩੫ ॥ ਧਰਮ ਕਹਿ ਖੋਹਿਗੇ ॥ ਪਾਪ ਕਰ ਰੋਹਿਗੇ ॥ ੩੬ ॥ ਨਰਕ ਪੁਨ ਬਾਸ ਹੈ ॥ [4]ਤ੍ਰਾਸ ਜਮ ਤ੍ਰਾਸ ਹੈ॥੩੭॥ ਕੁਮਾਰ ਲਲਤ ਛੰਦ ॥ ਅਧਰਮ ਕਰਮ ਕੈ ਹੈ ॥ ਨ ਭੂਲ ਨਾਮ ਲੈ ਹੈ ॥ ਕਿਸੂ ਨ ਦਾਨ ਦੇਹਗੇ ॥ ਸੁ ਸਾਧ ਲੂਟ ਲੇਹਗੇ ॥ ੩੮ ॥ ਨ ਦੇਹ ਫੇਰ ਲੈ ਕੈ ॥ ਨ ਦੇਹ ਦਾਨ ਕੈ ਕੈ ॥ ਹਰ ਨਾਮ ਕੋ ਨ ਲੈਹੈ ॥ ਬਿਸੇਖ ਨਰਕ ਜੈਹੈ ॥ ੩੯ ॥ ਨ ਧਰਮ ਠਾਦ ਰੈਹੈ ॥ ਕਰੈ ਨ ਜਉਨ ਕਹਿ ਹੈ ॥ ਨ ਪ੍ਰੀਤ ਮਾਤ ਸੰਗਾ ॥ ਅਧੀਨ ਅਰਧੰਗਾ ॥ ੪੦ ॥ [5]ਅਭੱਛ ਭੱਛ ਭੱਛੈ ॥ ਅਕੱਛ ਕਾਛ ਕੱਛੈ ॥ ਅਭਾਖ ਬੈਣ ਭਾਖੈਂ ॥ ਕਿਸੂ ਨ ਕਾਣ ਰਾਖੈਂ ॥ ੪੧ ॥ ਅਧਰਮ ਕਰਮ ਕਰਿਹੈ ॥ ਨ ਤਾਤ ਮਾਤ ਡਰਿ ਹੈ ॥ ਕੁਮੰਤ੍ਰ ਮੰਤ੍ਰ ਕੈ ਹੈ ॥ ਸੁਮੰਤ੍ਰ ਕੌ ਨ ਲੈ ਹੈ ॥ ੪੨ ॥ ਅਧਰਮ ਕਰਮ ਕੈ ਹੈ ॥ ਸੁ ਭਰਮ ਧਰਮ ਖੁਐ ਹੈ ॥ ਸੁ ਕਾਲ ਫਾਂਸ ਫਸ ਹੈ ॥ ਨਿਦਾਨ ਨਰਕ ਬਸਿ ਹੈ ॥ ੪੩ ॥ ਕੁਕਰਮ ਕਰਮ ਲਾਗੇ ॥ ਸੁ ਧਰਮ ਛਾਡ ਭਾਗੇ ॥ ਕਮਾਤ ਨਿੱਤ ਪਾਪੰ ॥ ਬਿਸਾਰ ਸਰਬ ਜਾਪੰ ॥ ੪੪ ॥ [6]ਸੁ ਮੱਦ ਮੋਹ ਮੱਤੇ ॥ ਸੁ ਕਰਮ ਕੇ ਕੁਪੱਤੇ ॥ ਸੁ ਕਾਮ ਕ੍ਰੋਧ ਰਾਚੇ ॥ ਉਤਾਰ ਲਾਜ ਨਾਚੇ ॥ ੪੫ ॥ ਨਗ ਸਰੂਪੀ ਛੰਦ ॥ ਨ ਧਰਮ ਕਰਮ ਕੋ ਕਰੈਂ ॥ ਬ੍ਰਿਥਾ ਕਥਾ ਸੁਨੇ ਰਰੈਂ ॥ ਕੁਕਰਮ

---

੧. ਚੰਗੇ ਧਰਮ ਕਰਨ ਵਾਲਿਆਂ ਨੂੰ ਡਰ ਹੁੰਦਾ ਹੈ ਅਤੇ ਨਿਡਰ ਹੋਕੇ ਅਧਰਮ ਕਰਨਗੇ। ੨. ਅਧਰਮ ਕਰਮਾਂ ਨੂੰ ਕ੍ਰਿਤੰ=ਕਰਦੇ ਹਨ ਅਤੇ ਚੰਗਿਆਂ ਧਰਮਾਂ ਦੇ ਕਰਮਾਂ ਨੂੰ ਛੱਡਦੇ ਹਨ। ਚੰਗੀ ਤਰਾਂ ਪ੍ਰਸੰਨਤਾ ਨਾਲ ਬਰਖਨਾ=ਦਾਨ ਦੇਣਾ ਨਹੀਂ ਕਰਦੇ ਸਗੋਂ ਰਾਜੇ ਲੋਕ ਧਨ ਖਿੱਚ ਲੈਂਦੇ ਹਨ ਸਾਰਿਆਂ ਲੋਕਾਂ ਪਾਸੋਂ ਕਲੰਕ ਵਾਲਿਆਂ ਕੰਮਾਂ ਨੂੰ ਕਰਦੇ ਹਨ ਸਾਰੇ ਹੀ ਮਾਰੇ ਬੇਸ਼ਰਮ ਦਿਸਦੇ ਹਨ ਜਾਂ ਨਿਰਲੱਜ ਦੇਖੀਦੇ ਹਨ। ਧਰਤੀ ਉਤੇ ਪਾਪ ਵਰਤ ਦਾ ਹੈ। ਅਰਥ=ਯਥਾਰਥ ਗਲ ਕੋਈ ਆਦਮੀ ਨਹੀਂ ਕਰੇਗਾ। ੩. ਖੋਟੀ ਜਾਤੀ ਵਾਲੀਆਂ ਨੂੰ ਵਰਨਗੇ। ੪. ਡਰਾਂ ਵਿਚੋਂ ਜਮ ਦਾ ਡਰ ਸਹਿਣਗੇ ਜਾਂ ਡਰ ਦੇਣ ਵਾਲੇ ਦਾ ਡਰ ਸਹਿਣਗੇ। ੫. ਮਾੜੇ ਖਾਣੇ ਨੂੰ ਖਾਣਗੇ। ਅਕੱਛ=ਜੇਹੜੇ ਬਣਾਉ ਨਹੀਂ ਬਣੌਣੇ ਜੋਗ ਉਨਾਂ ਬਣਾਵਾਂ ਨੂੰ ਬਣੌਣਗੇ।

੬. ਉਹ ਆਦਮੀ ਹੰਕਾਰ ਤੇ ਮੋਹ ਵਿਚ ਮਸਤ ਹਨ।

ਕਰਮ ਸੋ ਫਸੈ ॥ ਸਤਿ ਛਾਡ ਧਰਮ ਵਾ ਨਸੈ ॥ ੪੬ ॥ ਪੁਰਾਣ ਕਾਬਿਨਾ ਪੜੈਂ ॥ ਕੁਰਾਨ ਲੈਨ ਤੇ ਰੜੈਂ ॥ਅਧਰਮ ਕਰਮ ਕੋ ਕਰੈਂ ॥ ਸੁ [1]ਧਰਮ ਜਾਸ ਤੇਡਰੈਂ॥੪੭ ॥ [2]ਧਰਾ ਕਿ ਵਰਣ ਤਾ ਭਈ ॥ ਸੁ ਭਰਮ ਧਰਮ ਕੀ ਗਈ ॥ ਗ੍ਰਿਹੰ ਗ੍ਰਿਹੰ ਨਯੰ ਮਤੰ ॥ ਚਲੇ ਭੂਅੰ ਜਥਾ ਤਥੰ ॥ ੪੮ ॥ ਗ੍ਰਿਹੰ ਗ੍ਰਿਹੰ ਨਏ ਮਤੰ ॥ ਭਈ ਧਰੰ ਨਈ ਗਤੰ ॥ ਅਧਰਮ ਰਾਜ ਤਾ ਲਈ ॥ ਨਿਕਾਰ ਧਰਮ ਦੇਸਦੀ ॥ ੪੯ ॥ [3]ਪ੍ਰਬੋਧ ਏਕ ਨਾ ਲਗੈ ॥ ਸੁ ਧਰਮ ਅਧਰਮ ਤੇ ਭਗੈ ॥ ਕੁਕਰਮ ਪ੍ਰਚੁਰਯੰ ਜਗੰ ॥ ਸੁ ਕਰਮ ਪੰਖ ਕੈ ਭਗੰ ॥ ੫੦ ॥ ਪ੍ਰਪੰਚ ਪੰਚ ਹੁਇ ਗਡਾ ॥ ਅਪ੍ਰਪੰਚ ਪੰਖ ਕੈ ਉਡਾ ॥ ਕੁਕਰਮ ਬਿਚਰਤੰ ਜਗੰ ॥ ਸੁ ਕਰਮ ਸੁ ਭ੍ਰਮੰ ਭਗੰ ॥ ੫੧ ॥ ਰਮਾਣ ਛੰਦ ॥ ਸੁਕ੍ਰਿਤੰ[4] ਤਜਿ ਹੈਂ ॥ ਕੁਕ੍ਰਿਤੰ ਭਜਿ ਹੈਂ ॥ ੫੨ ॥ ਭ੍ਰਮਣੰ ਭਰਿ ਹੈਂ ॥ ਜਸ ਤੇ ਟਰਿ ਹੈਂ ॥ ੫੩ ॥ ਕਰਿ ਹੈਂ ਦੁਕ੍ਰਿਤੰ ॥ ਰਰਿ ਹੈਂ ਅਨ੍ਰਿਥੰ ॥ ੫੪ ॥ ਜਪ ਹੈਂ ਅਜਪੰ ॥ [5]ਕੁਥਪੇਣ ਥਪੰ ॥ ੫੫ ॥ ਸੋਮਰਾਜੀ ਛੰਦ ॥ ਸੁਨੇ ਦੇਸ ਦੇਸੰ ਮੁਨੰਪਾਪ ਕਰਮਾ ॥ ਚੁਨੈ [6]ਜੂਠ ਕੂਠੰ ਸ੍ਰਤੰ ਛੋਰ ਧਰਮਾ ॥ ੫੬॥ ਤਜੰ [7]ਧਰਮ ਨਾਰੀ ਤਕੈ ਪਾਪ ਨਾਰੰ ॥ ਮਹਾ ਰੂਪ ਪਾਪੀ ਸਵ੍ਰਿਤਾ ਧਿਕਾਰੰ ॥ ੫੭ ॥ ਕਰੈ[8] ਨਿਤ ਅਨ-ਰਥੰ ਸਮਰਥੰ ਨ ਏਤੀ ॥ ਕਰੈ ਪਾਪ ਤੇਤੇ ਪਰਾਲਬਧ ਜੇਤੀ ॥ ੫੮ ॥ ਨਏ ਨਿੱਤ ਮੱਤੰ ਉਠੈ ਏਕ ਏਕੰ ॥ ਕਰੈ ਨਿੱਤ ਅਨਰਥੰ ਅਨੇਕੰ ਅਨੰਕੰ ॥ ੫੯ ॥ ਪ੍ਰਿਅ ਛੰਦ ॥ ਦੁਖ[9] ਦੰਦ ਹੈਂ ਸੁਖਕੰਦ ਜੀ ॥ ਨਹੀ ਬੰਦ ਹੋਂ ਜਗਬੰਦ ਜੀ ॥ ੬੦ ॥ ਨਹੀ ਬੇਦ ਬਾਕ ਪ੍ਰਮਾਨ ਹੈਂ ॥ ਮਤ ਭਿੰਨ ਭਿੰਨ ਬਖਾਨ ਹੈਂ ॥ ੬੧ ॥ ਨ ਕੁਰਾਨ ਕੋ ਮਤੁ ਲੇਹਗੇ ॥ ਨ ਪੁਰਾਨ ਦੇਖਨ ਦੇਹਗੇ ॥ ੬੨ ॥ ਨਹੀ ਏਕ ਮੰਤ੍ਰਹਿ ਜਾਪ ਹੈਂ ॥ ਦਿਨ

---

੧. ਚੰਗੇ ਧਰਮ ਤੇ ਜਸ ਤੋਂ ਉਹ ਆਦਮੀ ਡਰਦਾ ਹੇ ਜਾਂ ਚੰਗਿਆਂ ਧਰਮਾਂ ਦੇ ਕਰਮਾਂ ਤੋਂ ਡਰਦਾ ਹੈ। ੨. ਧਰਤੀ ਕੁ ਬਰਨ=ਖੋਟੇ ਰੰਗਵਾਲੀ ਹੋ ਗਈ। ੩. ਭਲੀ ਪ੍ਰਕਾਰ ਉਪਦੇਸ਼ ਵਿਚ ਜਾਂ ਵਿਚਾਰ ਵਿਚ ਪੁਰਖ ਵੀ ਨਹੀਂ ਲਗਦਾ ਹੈ।

੪. ਪੁੰਨਾਂ ਨੂੰ ਤਿਆਗ ਦੇਣਗੇ। ੫. ਖੋਟੀ ਪੂਜਾ ਨੂੰ ਪੂਜਣਗੇ।

੬. ਚੁਨ ਅਰਥਾਤ ਖਾਣਗੇ। ਜੂਠ ਕੂਠੇ ਹੋਏ ਹੈਨ ਜੋ ਮਾਸ ਸ੍ਰਤੰ ਅਰਥਾਤ ਭੇਦਾਂ ਦੇ ਧਰਮ ਨੂੰ ਛੋਡ ਦੇਣਗੇ। ੭. ਤਿਆਗ ਕੇ ਵਿਆਹੀਆਂ ਹੋਈਆਂ ਇਸਤ੍ਰੀਆਂ ਨੂੰ ਦੇਖਣਗੇ। ਪਾਪ ਵਾਲੀਆਂ ਇਸਤ੍ਰੀਆਂ ਜੋ ਬਿਭਚਾਰਨਾ ਹੈਨ ਮਹਾਂ ਪਾਪੀ ਰੂਪ ਜੋ ਹੈਨ ਖੋਟੀ ਉਪਜੀਵਕਾ ਦੇ ਅਧਕਾਰੀ ਹੈਨ। ੮. ਕਰਦੇ ਨੇ ਪਾਪ ਤਿਤਨੇ ਜਿਤਨਾ ਚਿਰ ਪ੍ਰਾਲਬਧ ਕਰਮ ਹੈ, ਜਿਤਨਾ ਚਿਰ ਪ੍ਰਾਲਬਧ ਕਰਮ ਮਤ ਹੈ, ਜਿਤਨਾ ਚਿਰ ਪ੍ਰਾਲਬਧ ਕਰਮਾਂ ਦੀ ਦੇਯੀ ਹੈ। ੯. ਦੁਖ ਦੇਂਦੇ ਹੈਨ ਤੇ ਸੁਖ ਕਟਦੇ ਅਰਥਾਤ ਸੁਖਾਂ ਨੂੰ ਵੱਢਦੇ ਹੈਨ ਵਾ ਨਾਸ ਕਰਦੇ ਹਨ ਜਾਂ ਦੁਖ ਦੇਣ ਵਾਲੇ ਕਰਮ ਕਰਦੇ ਹੈਨ ਤੇ ਸੁਖ ਕਰਨ ਵਾਲੇ ਕਰਮ ਨਹੀਂ ਕਰਦੇ ਹੈਨ ਵਾ ਪ੍ਰੇਮ ਸੂਰ ਜੋ ਦੁਖਾਂ ਦੇ ਦੇਵਣ ਵਾਲਾ ਅਤੇ ਸੁਖਾਂ ਦੇ ਕਰਨ ਵਾਲਾ ਵਾ ਸੁਖਾਂ ਦਾ ਫਲ ਸੁਖਾਂ ਦਾ ਮੇਘ।

ਦ੍ਵੈ ਕ ਥਾਪਨ ਥਾਪ ਹੈਂ ॥ ੬੩ ॥ ਗਾਹਾ ਛੰਦ ਦੂਜਾ ॥ ਕ੍ਰੀਅਤੰ[1] ਪਾਪਣੋ ਕਰਮੰ ਨ ਅਧਰਮੰ ਭਰਮਣ ਤ੍ਰਸਤਾਇ॥ ਕੁਕਰਮ ਕਰਮਾ ਕ੍ਰਿਤੰ ਨ ਦੇਵ ਲੋਕੇਨ ਪ੍ਰਾਪਤਹਿ ॥ ੬੪ ॥ ਰਤੰ[2] ਅਰਥ ਆਨਰਥੰ ਅਰਥ ਅਰਥਿੰ ਨ ਬੁਝ੍ਯਾਮ॥ ਨ ਪ੍ਰਹਰਖ ਬਰਖਣੰ ਧਨਿਨੰ ਚਿੱਤੰ ਬਸੀਅ ਬਿਰਾਟਕੰ ॥ ੬੫॥ ਮਾਤਵੰ[3] ਮੱਦਯੰ ਕੁਨਾਰੰ ਅਨਰਤੰ ਧਰਮਣੋ ਤ੍ਰੀਆਇ ॥ ਕੁਕਰਮਣੋ ਕਥਤੰ ਬਦਿਤੰ ਲੱਜਿਣੇ ਤਜਤੰ ਨਰੰ ॥ ੬੬ ॥ ਸੱਜਯੰ[4] ਕੁਤਿਸਤੰ ਕਰਮੰ ਭਜਿਤੰ ਤਜਤੰ ਨ ਲਜਾ ॥ ਕੁਵਿਰਤੰ ਨਿਤਪ੍ਰਤ ਕ੍ਰਿਤਣੇ ਧਰਮ ਕਰਮੇਣ ਤਿਆਗਤੰ ॥ ੬੭ ॥ ਚਤੁਰਪਦੀ ਛੰਦ ॥ ਕੁਕ੍ਰਿਤੰ[5] ਨਿਤ ਕਰਿਹੈਂ ਸੁਕ੍ਰਿਤਾਨੁ ਨ ਸਰ ਹੈ ॥ ਅਘ ਓਘ ਨ ਰੁਚਿ ਰਾਚੇ ॥ ਮਾਨ ਹੈਂ ਨ ਬੇਦਨ ਸਿੰਮ੍ਰਿਤਿ ਕਤੇਬਨ ਲੋਕ ਲਾਜ ਤਜਿ ਨਾਚੇ ॥ ਚੀਨ ਹੈ ਨ ਬਾਨੀ ਸੁਭਵ ਭਵਾਨੀ ਪਾਪ ਕਰਮ ਰਤਿ ਹੁਇ ਹੈਂ॥ ਗੁਰਦੇਵ ਨ ਮਾਨੈ ਭਲ ਨ ਬਖਾਨੈ ਅੰਤ ਨਰਕ ਕਹ ਜੈਹੈਂ ॥ ੬੮ ॥ ਜਪਹੈ ਨ ਭਵਾਨੀ ਅਕਥ ਕਹਾਨੀ ਪਾਪ ਕਰਮ ਰਤਿ ਐਸੇ ॥ ਮਾਨਿ ਹੈ ਨ ਦੇਵੰ ਅਲਖ ਅਭੇਵੰ ਦੁਰਕ੍ਰਿਤੰ ਮੁਨ ਵਰ ਜੈਸੇ ॥ ਚੀਨ ਹੈ ਨ ਬਾਤੰ ਪਰ ਤ੍ਰੀਯਾ ਰਾਤੰ ਧਰਮਣਿ ਕਰਨ ਉਦਾਸੀ ॥ ਜਾਨਿ ਹੈ ਨ ਬਾਤੰ ਅਧਕ ਅਗਿਆਤੰ ਅੰਤ ਨਰਕ ਕੇ ਬਾਸੀ ॥ ੬੯ ॥ ਨਿਤ ਨਵ ਮਤ ਕਰ ਹੈ ਹਰਿ ਨ ਨਿਸਰਿ ਹੈ ਪ੍ਰਭ ਕੋ ਨਾਮ ਨ ਲੈਹੈਂ ॥ ਸ੍ਰੁਤ ਸਿਮ੍ਰਿਤ ਨ ਮਾਨੈ ਤਜਤ ਕੁਰਾਨੈ ਔਰ ਹੀ ਪੈਂਡ ਬਤੈਹੈਂ ॥ ਪਰ ਤ੍ਰੀਅ ਰਸ ਰਾਚੇ ਸਤ ਕੇ ਕਾਚੇ ਨਿਜ ਤ੍ਰੀਯ ਗਮਨ ਨ ਕਰਹੈਂ ॥ ਮਾਨ ਹੈਂ ਨ ਏਕੰ ਪੂਜ ਅਨੇਕੰ ਅੰਤ ਨਰਕ ਮਹਿ ਪਰ ਹੈਂ ॥ ੭੦ ॥ ਪਾਹਣ[6] ਪੂਜੇ ਹੈ ਏਕ ਨ ਧਿਐਹੈ ਮਤ ਕੇ ਅਧਕ ਅਧੇਰਾ ॥ ਅੰਮ੍ਰਿਤ ਕਹੁ ਤਜਿ ਹੈ ਬਿਖ ਕਹੁ ਭਜਿ ਹੈ ਸਾਝਹਿ ਕਹਹਿ ਸਵੇਰਾ ॥ ਫੋਕਟ ਧਰਮਣਿ ਰਤਿ ਕੁਕ੍ਰਿਤ ਬਿਨਾ ਮਤ ਕਹੋ ਕਹਾ ਫਲ ਪੈਹੈ ॥ ਬਾਂਧੇ ਮ੍ਰਿਤ ਸਾਲੈ ਜਾਹ ਉਤਾਲੇ ਅੰਤ ਅਧੋਗਤਿ ਜੈਹੈ ॥ ੭੧ ॥ ਏਲਾ ਛੰਦ ॥ ਕਰਹੈ ਨਿੱਤ

---

੧. ਕਰਨਗੇ ਪਾਪਾਂ ਵਾਲੇ ਕਰਮਾਂ ਨੂੰ ਪੁਰਖ ਇਸਤ੍ਰੀ ਮੁਸਲਮਾਨ । ਨਹੀਂ ਖੋਟੇ ਧਰਮ ਸੇ ਕੁਰਮੰ ਅਰਥਾਤ ਫਿਰਨਗੇ ਡਰ ਕੇ। ਖੋਟੇ ਜੋ ਕਰਮ ਹੈਂ ਤਿਨਾਂ ਕਰਮਾਂ ਨੂੰ ਕਰਨਗੇ, ਨਹੀਂ ਦੇਵ ਲੋਕਾਇਆ ਸਵਰਗ ਤਿਨਾਂ ਨੂੰ ਪ੍ਰਾਪਤ ਹੋਵੇਗਾ। ੨. ਪ੍ਰੀਤੀ ਹੈ ਤਿਨਾਂ ਪੁਰਖਾਂ ਦੀ ਪਾਪ ਦੇ ਕਰਮਾਂ ਵਿਚ ਅਰਥਾਤ ਵਿਚੋਂ ਅਰਥ ਸਿਧਾਂਤ ਪ੍ਰੇਮ ਸਰਵ ਦਾ ਨਾਮ ਵਾ ਅਰਥਾਂ ਵਿਚੋਂ ਅਰਥ ਮੋਖ ਸੋ ਉਹਨਾਂ ਨਹੀਂ ਬੁਝਿਆ, ਭਲੀ ਪ੍ਰਕਾਰ ਪ੍ਰਸੰਨਤਾ ਸੇ ਦਾਨ ਧਨ ਦਾ ਨਹੀਂ ਕਰਦੇ ਜੇਹੜਾ ਚਿਤ ਹੈ ਸੋ ਵਸਦਾ ਹੈ ਕੌਡੀਆਂ ਦੇ ਵਿਚ। ੩. ਮਦ ਸੇ ਮਸਤੀ ਹੈ, ਕੁਨਾਰਾਂ ਸੇ ਕਿਯਾ ਖੋਟੀਆਂ ਇਸਤ੍ਰੀਆਂ ਸੇ ਅਨਰਤੰ ਅਰਥਾਤ ਪ੍ਰੀਤੀ ਸੇ ਰਹਿਤ ਹੈ ਆਪਣੀਆਂ ਇਸਤ੍ਰੀਆਂ ਸੇ। ਖੋਟੇ ਕਰਮਾਂ ਨੂੰ ਉਚਾਰਦੇ ਹੈਨ, ਮੁਖ ਸੇਵਾਂ ਬਦਿਤੰ ਕਿਯਾ ਪ੍ਰਗਟ ਹੀ ਲਜਿਆ ਤਿਆਗ ਦਿਤੀ ਹੈ ਪੁਰਖਾਂ ਨੇ।

੪. ਸਾਜਦੇ ਹੈਨ ਜਾਂ ਕਰਦੇ ਹੈਂ ਨਿੰਦਤ ਕਰਮ ਕੁਕ੍ਰਿਤੰ ਅਰਥਾਤ ਭਜਨਾਂ ਪ੍ਰਮੇਸ਼ਰ ਦਾ ਤਿਯਾਗਣੇ ਸੇ ਲਜਾ ਨਹੀਂ ਕਰਦੇ । ਕੁਵਿਰਤ ਖੋਟੀ ਉਪਜੀਵਕਾ ਨਿਤਪ੍ਰਤਿ ਕਰਦੇ ਹੈਨ ਅਤੇ ਧਰਮ ਅਤੇ ਕਰਮਾਂ ਨੂੰ ਜੋ ਸ੍ਰੇਸਟ ਹੈਨ ਤਿਆਗ ਦੇਣਗੇ। ੫. ਪਾਪ ਨੂੰ ਹੀ ਨਿਤ ਕਰਨਗੇ ਪੁੰਨਾਂ ਦੇ ਅਨਸਾਰ ਨਾ ਹੋਣਗੇ, ਦੇਖਣਗੇ ਨਹੀਂ ਬਾਣੀ ਜੋ ਸੁੰਦਰ ਭਵਾਨੀ ਦੀ ਹੈ।

੬. ਪੱਥਰ ਪੂਜਣਗੇ।

ਅਨਰਥ ਅਰਥ ਨਹੀ ਏਕ ਕਮੈਹੈਂ ॥ ਨਹਿ ਲੈਹੈਂ ਹਰਿ ਨਾਮ ਦਾਨ ਕਾਹੂ ਨਹੀ ਦਹੈਂ ॥ ਨਿੱਤ ਇਕ ਮਤ ਤਜੈ ਇੱਕ ਮਤਿ ਨਿੱਤ ਉਚੈਹੈਂ ॥ ੭੨ ॥ ਨਿੱਜ ਇੱਕ ਮਤ ਮਿਟੈ ਉਠੈ ਹੈ ਨਿੱਤ ਇੱਕ ਮਤ ॥ ਧਰਮ ਕਰਮ ਰਹਿ ਗਇਓ ਭਈ ਬਸੁਧਾ ਔਰੈ ਗਤਿ ॥ ਭਰਮ ਧਰਮ ਕੋ ਗਇਓ ਪਾਪ ਪ੍ਰਚੁਰਿਓ ਜਹਾਂ ਤਹ ॥ ੭੩ ॥ ਸ੍ਰਿਸਟ[1] ਇਸਟ ਤਜਿ ਦੀਨ ਕਰਤ ਆਰਿਸਟ ਪ੍ਰਸਟ ਸਬ ॥ ਬਿਸਟਿ ਸ੍ਰਿਸਟ ਤੇ ਮਿਟੀ ਭਏ ਪਾਪਿਸਟ ਭ੍ਰਿਸਟ ਤਬ ॥ ਇੱਕ ਇੱਕ ਨਿੰਦ ਹੈ ਇੱਕ ਇੱਕ ਕਹਿ ਹਸ ਚੱਲੈਂ ॥ ੭੪ ॥ ਤਜੀ[2] ਆਨ ਜਹਾਨ ਕਾਨ ਕਾਹੂ ਨਹੀ ਮਾਨਹਿ ॥ ਤਾਤ ਮਾਤ ਕੀ ਨਿੰਦ ਨੀਚ ਊਚ ਸਮ ਜਾਨਹਿ ॥ ਧਰਮ ਭਰਮ ਕੋ ਗਇਓ ਭਈ ਇਕ ਵਰਣ ਪ੍ਰਜਾ ਸਬ॥੭੫॥ਘੱਤਾ ਛੰਦ ॥ ਕਰਿ ਹੈਂ ਪਾਪ ਅਨੇਕ ਨ ਏਕ ਧਰਮ ਕਰ ਹੈਂ ਨਰ॥ਮਿਟ ਜੈਹੈ ਸਭ ਖਸਟ[3] ਕਰਮ ਧਰਮ ਘਰਨ ਘਰ ॥ ਨਹਿ ਸੁਕ੍ਰਤ ਕਮੈਸੈ ਅਧੋਗਤਿ ਜੈਹੈ॥ ਅਮਰ ਲੌਗ ਜੈਹੈ ਨ ਬਰ ॥ ੭੬ ॥ ਧਰਮ ਨ ਕਰ ਹੈ ਏਕ ਅਨੇਕ ਪਾਪ ਕੈਹੈ ਸਬ ॥ ਲਾਜ ਬੇਚ ਤਹ ਫਿਰੈਂ ਸਕਲ ਜਗ ॥ ਪਾਪ ਕਮੈਵਹ ਦੁਰਗਤ ਪੈਹੈਂ ॥ ਪਾਪ ਸਮੁੰਦ ਜੈਹੈ ਨ ਤਰ ॥ ੭੭ ॥ ਦੋਹਰਾ ॥ ਠਉਰ ਠਉਰ ਨਵ ਮਤ ਚਲੇ ਉਠਾ ਧਰਮ ਕੋ [4]ਦੌਰ ॥ ਸੁਕ੍ਰਿਤ ਜਹ ਤਹ ਦੂਰ ਰਹੀ ਪਾਪ ਭਇਓ ਸਰਮੌਰ ॥ ੭੮ ॥ ਨਵਪਦੀ ਛੰਦ ॥ ਜਹੱ ਤਹੱ ਕਰਨ ਲਗੇ ਸਭ ਪਾਪਨ ॥ ਧਰਮ ਕਰਮ ਤਜਿ ਕਰ ਹਰਿ ਜਾਪਨ ॥ ਪਾਹਨ ਕੌ ਸੁ ਕਰਤ ਸਬ ਬੰਦਨ ॥ ਡਾਰਤ ਧੂਪ ਦੀਪ ਸਿਰ ਚੰਦਨ ॥ ੭੯ ॥ ਜਹੱ ਤਹੱ ਧਰਮ ਕਰਮ ਤਜ ਭਾਗਤ ॥ ਉਠ ਉਠ ਪਾਪ ਕਰਮ ਸੌ ਲਾਗਤ ॥ ਜਹੱ ਤਹੱ ਭਈ ਧਰਮ ਗਤ ਲੋਪੰ ॥ ਪਾਪਹ ਲਗੀ ਚੌਗਨੀ ਓਪੰ ॥ ੮੦ ॥ ਭਾਜਗੇ ਧਰਮ ਭਰਮ ਤਜ ਅਪਨਾ ॥ ਜਾਨਕ ਹੁਤੇ ਲਖਾ ਇਹ ਸੁਪਨਾ ॥ ਸਬ ਸੰਸਾਰ ਤਜੀ ਤ੍ਰੀਅ ਆਪਨ॥ਮੰਤ੍ਰ ਕੁਮੰਤ੍ਰ ਲਗੇ ਮਿਲ ਜਾਪਨ॥੮੧॥ਚਹੁ ਦਿਸ ਘੋਰ ਪ੍ਰਚੁਰ ਭਇਓ ਪਾਪਾ ॥ ਕੋਊ ਨ ਜਾਪ ਸਕੈ ਹਰਿ ਜਾਪਾ ॥ ਪਾਪ ਕ੍ਰਿਆ ਸਭ ਜਾ ਚਲ ਪਈ ॥ ਧਰਮ ਕ੍ਰਿਯਾ ਯਾ ਜਗ ਤੈ ਗਈ ॥ ੮੨ ॥ ਅੜਿਲ ਦੂਜਾ॥ ਜਹਾਂਤਹਾਂ ਆਧਰਮ ਉਪਜੀਆ ॥ ਜਾਨਕ ਧਰਮ ਪੰਖ ਕਰ ਭਜੀਆ ॥ ਡੋਲਤ ਜਹ ਤਹ ਪੁਰਖ ਅਪਾਵਨ ॥ ਲਾਗਤ ਕਤਹੀ ਧਰਮ ਕੋ ਦਾਵਨ ॥ ੮੩ ॥ ਅਰਥਹ ਛਾਡ ਅਨਰਥ ਬਤਾਵਤ ॥ ਧਰਮ ਕਰਮ ਚਿਤ ਏਕ ਨ ਲਿਆਵਤ ॥ ਕਰਮ ਧਰਮ ਕੀ ਕ੍ਰਿਆ ਭੁਲਾਵਤ ॥ ਜਹਾ ਤਹਾ ਆਰਿਸਟ ਬਤਾਵਤ ॥ ੮੪ ॥ ਕੁਲਕ ਛੰਦ ॥ ਧਰਮ ਨ ਕਰਹੰ॥ਹਰਿ ਨ ਉਚਰਹੰ ॥ ਪਰ ਘਰ ਡੋਲੈਂ ॥ ਜਲਹ ਬਿਰੋਲੈਂ ॥ ੮੫ ॥ ਲਹੈ ਨ ਅਰਥੰ ॥ ਕਹੈ ਅਨਰਥੰ ॥ ਬਕਨ ਨ ਸਾਚੇ ॥ ਮਤ ਕਰ ਕਾਚੇ ॥ ੮੬ ॥ ਪਰ ਤ੍ਰੀਆ ਰਾਚੈ ॥ ਘਰ ਘਰ ਜਾਚੈ ॥ ਜਹੱ ਤਹੱ ਡੋਲੈਂ ॥ ਰਹਿ ਰਹਿ[5] ਬੋਲੈਂ ॥ ੮੭ ॥ ਧਨ ਨਹੀਂ ਛੋਰੈਂ ॥ ਨਿਸ ਘਰ ਫੋਰੈਂ ॥ ਗਹਿ ਬਹੁ ਮਾਰੀਅਤ ॥ ਨਰਕਹ ਡਾਰੀਅਤ ॥ ੮੮ ॥ ਅਸ ਦੂਰ ਕਰਮੰ ॥ ਛੁਟ ਜਗ ਧਰਮੰ ॥ ਮਤਿ ਪਿਤ ਭਰਮੈਂ ॥ ਧਸਤ ਨ

---

੧. ਕਰਦੇ ਹੈਨਉਪਦ੍ਰ ਤਕੜੇ ਹੋ ਕਰਕੇ ਸਭ, ਪਾਪਾਂ ਵਿਚ ਪਿਆਰ ਕੀਤਾ ਤਾਂ ਭਰੱਸਟ ਹੋ ਗਏ । ੨.ਸਾਰੇ ਜਹਾਨ ਦੀ ਈਨ ਜਾਂ ਸ਼ਰਮ ਛੱਡ ਦਿਤੀ ਹੈ । ੩. ਜੇਹੜੇ ਬ੍ਰਾਹਮਣਾਂ ਦੇ ਛੇਤਰਾਂ ਦੇ ਕਰਮ ਹਨ, ਵਿਦਯਾ ਪੜ੍ਹਨੀ ਪੜ੍ਹੌਣੀ, ਜੱਗ ਕਰਨਾ ਕਰੌਣਾ, ਦਾਨ ਦੇਨਾ ਲੈਣਾ । ੪. ਚਹੁੰਆਂ ਪਾਸਿਆਂ ਤੋਂ ਧਰਮ ਦਾ ਜਮਾਨਾ ਜਾਂ ਫਿਰਕਾ ਉਠ ਗਿਆ ਹੈ । ੫. ਹੌਲੀ ੨ ਬੋਲਦੇ ਹਨ ।

ਘਰ ਮੈਂ ॥ ੮੯ ॥ ਸਿਖ ਮੁਖ ਮੋਰੈਂ ॥ ਭ੍ਰਿਤ ਨ੍ਰਿਪ ਛੋਰੈਂ ॥ ਤਜ ਤ੍ਰੀਆ ਭਰਤਾ ॥ ਬਿਸਰੋ ਕਰਤਾ ॥੯੦॥ ਨਵ ਨਵ ਕਰਮੰ ॥ ਬਢਿ ਗਇਓ ਭਰਮੰ ॥ ਸਭ ਜਗ ਪਾਪੀ ॥ ਕਹੂੰ ਨ ਜਾਪੀ ॥ ੯੧ ॥ ਪਦਮਾਵਤੀ ਛੰਦ ॥ ਦੇਖੀਅਤ ਪਾਪੀ ਨਹ ਹਰਿ ਜਾਪੀ ਤਦਪ ਮਹਾ ਰਿਸ ਠਾਨੈਂ ॥ ਅਤਿ ਬਿਭਚਾਰੀ ਪਰ ਤ੍ਰੀਅ ਭਾਰੀ ਦੇਵ ਪਿਤਰ ਨਹੀ ਮਾਨੈ ॥ ਤਦਪ ਮਹਾ ਬਰ ਕਹਤ ਧਰਮ ਧਰ ਪਾਪ ਕਰਮ ਅਧਕਾਰੀ ॥ ਧ੍ਰਿਗ ਧ੍ਰਿਗ ਸਭ ਆਖੈ ਮੁਖ ਪਰ ਨਹੀਂ ਭਾਖੈ ਦੇਹ ਪ੍ਰਿਸਟ ਚੜਿ ਗਾਰੀ ॥ ੯੨ ॥ ਦੇਖੀਅਤ ਬਿਨ ਕਰਮੰ ਤਜ ਕੁਲ ਧਰਮੰ ਤਦਪ ਕਹਾਤ ਸੁ ਮਾਨਸ ॥ ਅਤਿ ਰਤਿ ਲੋਭੰ ਰਹਤ ਸਛੋਭੰ ਲੋਕ ਸਗਲ ਭਲ ਜਾਨਸ ॥ ਤਬਪ ਬਿਨਾ ਗਤਿ ਚਲਤ ਬੁਰੀ ਮਤਿ ਲੋਭ ਮੋਹ ਬਸਿ ਭਾਰੀ ॥ ਪਿਤ ਮਾਤ ਨ ਮਾਨੈ ਕਛੂ ਨ ਜਾਨੈ ਲੈਹ ਘਰਣ ਤੇ ਗਾਰੀ ॥ ੯੩ ॥ ਦੇਖੀਅਤ ਜੇ ਧਰਮੀ ਤੇ ਭਏ ਅਕਰਮੀ ਤਦਪ ਕਹਾਤ ਮਹਾਤਮ ॥ ਅਤ ਬਸ ਨਾਰੀ ਅਬਗਤਿ ਭਾਰੀ ਜਾਨਤ ਸਕਲ ਬਿਨਾ ਜਤ॥ ਤਦਪ ਨ ਮਾਨਤ ਕੁਮਤ ਪ੍ਰਠਾਨਤ ਮਤ ਅਰੁ ਗਤ ਕੇ ਕਾਚੇ ॥ ਜਿਹ ਤਿਹ ਘਰ ਡੋਲਤ ਭਲੇ ਨ ਬੋਲਤ ਲੋਗ ਲਾਜ ਤਜ ਨਾਚੇ ॥ ੯੪ ॥ ਕਿਲਕਾ ਛੰਦ ॥ ਪਾਪ ਕਰੈਂ ਨਿਤਪ੍ਰਾਤ ਘਨੇ ॥ ਜਨ ਦੇਖਨ ਕੇ ਤਰ ਸੁਧ ਬਨੇ ॥ ਜਗ ਛੋਰ ਭਜਾ ਗਤ ਧਰਮਨ ਕੀ ॥ ਸੁ ਜਹਾਂ ਤਹਾਂ ਪਾਪ ਕ੍ਰਿਆ ਪ੍ਰਚੁਰੀ ॥ ੯੫ ॥ ਸੰਗ ਲਏ ਫਿਰੈ ਪਾਪਨ ਹੀ ॥ ਤਜ ਭਾਜ ਕ੍ਰਿਆ ਜਗ ਜਾਪਣ ਕੀ ॥ ਦਿਵ ਪਿਤ੍ਰ ਨ ਪਾਵਕ ਮਾਨਹਗੇ ॥ ਸਭ ਆਪਨ ਤੇ ਘਟਿ ਜਾਨਹਗੇ ॥ ੯੬ ॥ ਮਧਭਾਰ ਛੰਦ ॥ ਭਜਿਓ ਸੁ ਧਰਮ ॥ ਪ੍ਰਚੁਰਿਓ ਕੁਕਰਮ ॥ ਜਹੱ ਤਹੱ ਜਹਾਨ ॥ ਤਜ ਭਾਜ ਆਨ ॥ ੯੭ ॥ ਨਿਤ ਪ੍ਰਤ ਅਨਰਥ ॥ ਕਰਹੈ ਸਮ-ਰਥ ॥ ਉਠ ਭਾਜ ਧਰਮ ॥ ਲੈ ਸੰਗ ਸੁ ਕਰਮ ॥ ੯੮ ॥ ਕਰਹੈ ਕੁਚਾਰ ॥ ਤਜ ਸੁਭ ਅਚਾਰ ॥ ਭਈ ਕ੍ਰਿਆ ਔਰ ॥ ਸਬ ਠੌਰ ਠੌਰ ॥ ੯੯ ॥ ਨਹੀ ਕਰਤ ਸੰਗ॥ ਪ੍ਰੇਰਤਿ ਅਨੰਗ ॥ ਕਰ ਸੁਤਾ ਭੋਗ ॥ ਜੋ ਹੈ ਅਜੋਗ ॥ ੧੦੦ ॥ ਤਜ ਲਾਜ ਭਾਜ ॥ ਸੰਜੁਤ ਸਮਾਜ ॥ ਘਟ ਚਲਾ ਧਰਮ ॥ ਬਢਿਓ ਅਧਰਮ ॥ ੧੦੧ ॥ ਕ੍ਰੀੜਤ ਕੁਨਾਰ ॥ ਤਜ ਧਰਮ ਵਾਰ ॥ ਬਢਿ ਗਇਓ ਭਰਮ ॥ ਭਾਜੰਤ ਧਰਮ ॥ ੧੦੨ ॥ ਦੇਸਨ ਬਿਦੇਸ ॥ ਪਾਤੀ ਨਰੇਸ ॥ ਧਰਮੀ ਨ ਕੋਇ ॥ ਪਾਪੀ ਅਤਿ ਹੋਇ ॥ ੧੦੩ ॥ ਸਾਧੂ ਸਤ੍ਰਾਸ ॥ ਜਹੱ ਤਹੱ ਉਦਾਸ ॥ ਪਾਪੀ ਨਰਾਜ ॥ ਗ੍ਰਿਹ ਸਰਬ ਸਾਜ ॥ ੧੦੪ ॥ ਹਰਿ ਗੀਤਾ ਛੰਦ ॥ ਸਬ[1] ਦ੍ਰੂਨ ਗਿਰਵਰ ਸਿਖਰ ਤਰ ਨਰ ਪਾਪ ਕਰਮ ਭਏ ਭਨੈ ॥ ਉਠ ਭਾਜ ਧਰਮ ਸਭਰਮ ਹੁਐ ਚਮਕੰਤ ਦਾਮਨ ਸੇ ਮਨੋ ॥ ਕਿਧੌ ਸੂਦ੍ਰ ਸੁਭਟ ਸਮਾਜ ਸੰਜਤ ਜੀਤ ਹੈ ਬਸੁਧਾ ਬਲੀ ॥ ਕਿਧੌ ਅੰਤ੍ਰ ਛੱਤ੍ਰ ਤਜੇ ਭਜੇ ਅਰੁ ਔਰ ਔਰ ਕ੍ਰਿਆ ਚਲੀ ॥ ੧੦੫ ॥ ਨ੍ਰਿਪ ਦੇਸ ਦੇਸ ਬਿਦੇਸ ਜਹੱ ਤਹੱ ਪਾਪ ਕਰਮ ਸਬੈ ਲਗੇ ॥ ਨਰ ਲਾਜ ਛਾਡ ਨਿਲਾਜ ਹੁਐ ਫਿਰੈ ਧਰਮ ਕਰਮ ਸਬੈ ਭਗੇ ॥ ਕਿਧੌ ਸੂਦ੍ਰ ਜਹੱ ਤਹੱ ਸਰਬ ਮਹਿ ਮਹਾਰਾਜਜ ਪਾਇ ਪ੍ਰਹਰਖ ਹੈ ॥ ਕਿਧੌ ਚੋਰ ਛਾਡਿ

---

੧. ਦ੍ਰੂਣ=ਕੰਦਰਾ । ਗਿਰਵਰ=ਪਹਾੜ ॥ ਸਿਖਰ=ਉਪਰ ਚੋਟੀ ਦੇ । ਤਰ= ਅਤਸੈ ਕਰਕੇ । ਭਨੈ=ਉਚਾਰੀਦੇ ਹਨ । ਕੰਦਰਾਂ ਵਿਚ ਅਤੇ ਪਹਾੜਾਂ ਦੇ ਉਤੇ ਬਹੁਤ ਹੀ ਆਦਮੀ ਪਾਪ ਕਰਦੇ ਉਚਾਰੀਦੇ ਹਨ ।

ਅਚੈਰ ਕੈ ਗਹਿ ਸਰਬ ਦਰਬ ਆਕਰਖ ਹੈ ॥ ੧੦੬ ॥ ਤ੍ਰਿਭੰਗੀ ਛੰਦ ॥ ਸਭ ਜਗ ਪਾਪੀ ਕਹੂ ਨ ਜਾਪੀ ਅਥਪ ਨ ਥਾਪੀ ਦੇਸ ਦਿਸੰ ॥ ਜਹ ਤਹ ਮਤਵਾਰੇ[1] ਭ੍ਰਮਤ ਭ੍ਰਮਾਰੇ ਮਤਨ ਉਜਿਯਾਰੇ ਬਾਧ ਰਿਸੰ ॥ ਪਾਪਨ ਰਸ ਰਾਤੇ ਦੁਰਮਤ ਮਾਤੇ ਕੁਮਤਨ ਦਾਤੇ ਮਤ ਨੇਕੰ ॥ ਜਹ ਤਹ ਉਠ ਧਾਵੈ ਚਿਤ ਲਲਚਾਵੈ ਕਛੁਹੂ ਨ ਪਾਵੈ ਬਿਨ ਏਕੰ ॥ ੧੦੭ ॥ ਤਜਿ[2] ਹਰਿ ਧਰਮੰ ਗਹਤ ਕੁਕਰਮੰ ਬਿਨ ਪ੍ਰਭ ਕਰਮੰ ਸਬ ਭਰਮੰ ॥ ਲਾਗਤ ਨਹੀ ਤੰਤ੍ਰੰ ਫੁਰਤ ਨ ਮੰਤ੍ਰੰ ਚਲਤ ਨ ਜੰਤ੍ਰੰ ਬਿਨ ਮਰਮੰ ॥ ਜਪਹੈ ਨ ਦੇਵੀ ਅਲਖ ਅਭੇਵੀ ਆਦਿ ਅਜੇਵੀ ਪਰਮ ਜੁਧੀ ॥ ਕੁਬੁਧਨ ਤਨ ਰਾਚੇ ਕਹਤ ਨ ਸਾਚੇ ਪ੍ਰਭਹਿ ਨ ਜਾਚੇ ਤਮਕ ਬੁਧੀ ॥ ੧੦੮ ॥ ਹੀਰ ਛੰਦ ॥ ਅਪੰਡਤ ਗੁਣ ਮੰਡਤ ਸੁਬੁਧ ਨਿਖੰਡਤ ਦੇਖੀਐ ॥ ਛਤ੍ਰੀ ਬਰ ਧਰਮ ਛਾਡ ਅਕਰਮ ਧਰਮ ਲੇਖੀਐ ॥ ਸਤਿ ਰਹਤ ਪਾਪ ਗ੍ਰਹਤ ਕ੍ਰੁਧ ਚਹਤ ਜਾਨੀਐ ॥ ਅਧਰ ਮਲੀਣ ਅੰਗ ਛੀਣ ਕ੍ਰੋਧ ਪੀਣ ਮਾਨੀਐ ॥ ੧੦੯ ॥ ਕ੍ਰਤ੍ਰੀਅਨ ਰਸ ਚਾਹੀ ਗੁਣਨ ਨ ਗ੍ਰਾਹੀ ਜਾਨੀਅਤ ॥ ਸੱਤ ਕਰਮ ਛਾਡ ਕੇ ਅਸੱਤ ਕਰਮ ਮਾਨੀਅਤ ॥ ਰੂਪ ਰਹਿਤ ਜੂਪ ਗ੍ਰਹਿਤ ਪਾਪ ਸਹਿਤ ਦੇਖੀਐ ॥ ਅਕਰਮ ਲੀਨ ਧਰਮ ਛੀਨ ਨਾਰ ਅਧੀਨ ਪੇਖੀਐ ॥ ੧੧੦ ॥ ਪਧਿਸਟਕਾ ਛੰਦ ॥ ਅਤ ਪਾਪਨ ਤੇ ਜਗ ਛਾਇ ਰਹਿਓ ॥ ਕਛੁ ਬੁਧ ਬਲ ਧਰਮ ਨ ਜਾਤ ਕਹਿਓ ॥ ਦਿਸ ਬਦਿਸਨ ਕੇ ਜੀਅ ਦੇਖ ਸਬੈ ॥ ਬਹੁ ਪਾਪ ਕਰਮ ਰਤ ਹੈ ਸੁ ਅਬੈ ॥ ੧੧੧ ॥ [3]ਪ੍ਰਿਤ ਮਾਨਨ ਨਰ ਕਹੂੰ ਦੇਖ ਪਰੈ ॥ ਕਛੁ ਬੁਧ ਬਲ ਬਚਨ ਬਿਚਾਰ ਕਰੈ ॥ ਨਰ ਨਾਰਨ ਏਕਨ ਨੇਕ ਮਤੰ । ਨਿਤ ਅਰਥਾ ਨਰਥ ਗਨਿਤ ਗਤੰ ॥ ੧੧੨ ॥ ਮਾਰਹ ਛੰਦ ॥ ਹਿਤ ਸੰਗ ਕੁਨਾਰਨ ਅਤਿ ਬਿਭਚਾਰਨ ਜਿਨਕੇ ਐਸ ਪ੍ਰਕਾਰ ॥ ਬਡ ਕੁਲ ਜੱਦਪੁ[4] ਉਪਜੀ ਬਹੁ ਛਬਿ ਬਿਗਸੀ ਤੱਦਪ ਪ੍ਰਿਅ ਬਿਭਚਾਰ ॥ ਚਿੱਤ੍ਰਤ ਬਹੁ ਚਿੱਤ੍ਰਨ ਕੁਸਮ ਬਚਿੱਤ੍ਰਨ ਸੁੰਦਰ ਰੂਪ ਅਪਾਰ ॥ ਕਿਧੋ ਦੇਵ ਲੋਕ ਤਜ ਸੁਢਰ ਸੁੰਦਰੀ ਉਪਜੀ ਬਿਬਿਧ ਪ੍ਰਕਾਰ ॥ ੧੧੩ ॥ ਹਿਤ ਅਤ ਦੁਰਮਾਨਸ ਕਛੂ ਨ ਜਾਨਸ ਨਰ ਹਰ[5] ਅਰ ਬਟ ਪਾਰ ॥ ਕਛੁ ਸਾਸਤ੍ਰ ਨ ਮਾਨਤ ਸਿਮ੍ਰਤ ਨ ਜਾਨਤ ਬੋਲਤ ਕੁਬਿਧ ਪ੍ਰਕਾਰ ॥ ਕੁਸਟਿਤ ਤੇ ਅੰਗਨ ਗਲਤ

---

੧. ਜਿਥੇ ਕਿਥੇ ਮਤਵਾਲੇ ਹੋਏ ਭਰਮ ਨਾਲ ਭਰਮਦੇ ਭਾਵ ਫਿਰਦੇ ਹਨ। ਮੱਤ ਬੁਧੀ ਜਾਂ ਮੱਤ ਓਹਨਾਂ ਦਾ ਪ੍ਰਕਾਸ਼ ਵਾਲਾ ਨਹੀਂ ਅਤੇ ਕ੍ਰੋਧਦੇ ਨਾਲ ਬਧੇ ਹੋਏ ਹਨ। ੨.ਖੋਟੀ ਬੁਧੀ ਦੇ ਨਾਲ ਟੰਗੇ ਹਨ।

੩. ਪ੍ਰੀਤੀ ਵਾਲਾ ਪੁਰਖ ਜਾਂ ਸੁੰਦਰ ਪੁਰਖ ਕਿਸੇ ਥਾਂ ਦੇਖਣਾ ਨਹੀਂ ਪਾਈਦਾ ਹੈ। ਅਨਰਥਾਂ ਅਰਥਾਂ ਨੂੰ ਰੋਜ ਹੀ ਗਿਣਦੇ ਫਿਰਦੇ ਹਨ । ਫੇਰ ਗਤੰ= ਨਾਸ ਹੋ ਜਾਂਦੇ ਹਨ। ੪. ਜਦਪ=ਭਾਵੇਂ ਵਡੀ ਕੁਲ ਵਿਚ ਪੈਦਾ ਹੋਈਆਂ ਹਨ। ਅਤਸੈ ਕਰਕੇ ਜਿਨ੍ਹਾਂ ਦੀ ਛਬ ਪ੍ਰਕਾਸ਼ ਵਾਲੀ ਹੈ, ਫਿਰ ਭੀ ਓਹਨਾਂ ਦਾ ਬਿਭਚਾਰ=ਵਿਸ਼ੇ ਵਿਚ ਪ੍ਰੇਮ ਹੈ। ਬਿਗਸੀ=ਪ੍ਰਕਾਸ਼ ਜਾਂ ਖੁਸ਼ੀ । ਤਿਲਕ ਬੜੇ ਲਗਾਏ ਹੋਏ ਹਨ, ਫੁਲ ਕਈ ਪ੍ਰਕਾਰ ਦੇ ਕੰਨਾਂ ਵਿਚ ਹਨ ਆਦ ਰੂਪ ਜਿਨ੍ਹਾਂ ਦਾ ਅਪਾਰ ਹੈ। ਸੁਢਰ ਸੁੰਦਰੀ=ਚੰਗੀ ਢਾਲ ਵਾਲੀਆਂ ਜਾਂ ਚੰਗੀ ਰੀਤੀ ਵਾਲੀਆਂ ਇਸਤ੍ਰੀਆਂ। ੫. ਆਦਮੀਆਂ ਨੂੰ ਹਰਨ ਵਾਲੇ ਰਾਹ ਮਾਰ ਧਾੜਵੀ ਹਨ । ਕੋਹੜ ਨਾਲ ਜਿਨਾਂ ਦੇ ਅੰਗ ਗਲੇ ਹੋਏ ਹਨ, ਖੋਟੇ ਰੰਗ ਵਾਲੇ, ਅਲਪ=ਤੁਛ ਹਨ, ਛਬਣ ਤੋਂ ਰਹਿਤ ਹਨ।

ਕਰੈਗਨ ਅਲਪ ਅਜੋਗਿ ਅਡੌਜਿ ॥ ਕਿਧੋ ਨਰਕ ਛੋਰ ਅਵਤਰੇ ਮਹਾ ਪਸੁ ਡੋਲਤ ਪ੍ਰਿਥੀ ਨਿਲਜ ॥ ੧੧੪ ॥ ਦੋਹਰਾ ॥ ਸੰਕਰ ਬਰਨ ਪ੍ਰਜਾ ਭਈ ਇਕ ਬਰਨ ਰਹਾ ਨ ਕੋਇ ॥ ਸਕਲ ਸੂਦ੍ਰਤਾ ਪ੍ਰਾਪਤ ਭਈ ਦੈਵ ਕਰੈ ਸੋ ਹੋਇ ॥ ੧੧੫ ॥ ਦੋਹਰਾ ॥ ਸੰਕਰ ਬ੍ਰਨ ਪ੍ਰਜਾ ਭਈ ਧਰਮ ਨ ਕਤਹੂੰ ਰਹਾਨ ॥ ਪਾਪ ਪ੍ਰਚੁਰ ਰਾਜਾ ਭਏ ਭਈ ਧਰਮ ਕੀ ਹਾਨ ॥ ੧੧੬ ॥ ਸੋਰਠਾ ॥ ਧਰਮ ਨ ਕਤਹੂੰ ਰਹਾਨ ਪਾਪ ਪ੍ਰਚੁਰ ਜਗ ਮੋ ਧਰਾ ॥ ਧਰਮ ਸਬਨ ਬਿਸਰਾਨ ਪਾਪ ਕੰਠ ਸਬ ਜਗ ਕੀਓ ॥ ੧੧੭ ॥ [1]ਕਲਜੁਗ ਚੜਯੋ ਅਸੰਭ ਜਗਤ ਕਵਨ ਬਿਧ ਬਾਚ ਹੈ ॥ ਰੰਗਹੁ ਏਕਹਿ ਰੰਗ ਤਬ ਛੁਟਿ ਹੋ ਕਲ ਕਾਲ ਤੇ ॥ ੧੧੮ ॥ ਹੰਸਾ ਛੰਦ ॥ ਜਹੱ ਤਹੱ ਬਢਾ ਪਾਪ ਕਾ ਕਰਮ ॥ ਜਗ ਤੇ ਘਟਾ ਧਰਮ ਕਾ ਭਰਮ ॥ ੧੧੯ ॥ ਪਾਪ ਪ੍ਰਚੁਰ ਜਹੱ ਤਹੱ ਜਗ ਭਇਓ ॥ ਪੰਖਨ ਧਾਰ ਧਰਮ ਉਡ ਗਇਓ ॥ ੧੨੦ ॥ ਨਈ ਨਈ ਹੋਨ ਲਗੀ ਨਿਤ ਬਾਤ ॥ ਜਹੱ ਤਹੱ ਬਾਢ ਚਲਿਓ ਉਤਪਾਤ ॥ ੧੨੧ ॥ ਸਬ ਜਗ ਚਲਤ ਔਰ ਹੀ ਕਰਮ ॥ ਜਹੱ ਤਹੱ ਘਟ ਗਇਓ ਧਰਾ ਤੇ ਧਰਮ ॥ ੧੨੨ ॥ ਮਾਲਤੀ ਛੰਦ ॥ ਜਹੱ ਤਹੱ ਦੇਖੀਅਤ ॥ ਜਹੱ ਤਹੱ ਪੇਖੀਅਤ ॥ ਸਕਲ ਕੁਕਰਮੀ ॥ ਕਹੂੰ ਨ ਧਰਮੀ ॥ ੧੨੩ ॥ ਜਹੱ ਤਹੱ ਗੁਨੀਅਤ ॥ ਤਹੱ ਤਹੱ ਸੁਨੀਅਤ ॥ ਸਬ ਜਗ ਪਾਪੀ ॥ ਕਹੂੰ ਨ ਜਾਪੀ ॥ ੧੨੪ ॥ ਸਕਲ ਕੁਕਰਮੰ ॥ ਭਜ ਗਇਓ ਧਰਮੰ ॥ ਜੱਗ ਨ ਸੁਨੀਅਤ ॥ ਹੋਮ ਨ ਗੁਨੀਅਤ ॥ ੧੨੫ ॥ ਸਕਲ ਕੁਕਰਮੀ ॥ ਜਗੁ ਭਇਓ ਅਧਰਮੀ ॥ ਕਹੂੰ ਨ ਪੂਜਾ ॥ ਬਸ ਰਹਯੋ ਦੂਜਾ ॥ ੧੨੬ ॥ ਅਤਮਾਲਤੀ ਛੰਦ ॥ ਕਹੂੰ ਨ ਪੂਜਾ ਕਹੂੰ ਨ ਅਰਚਾ ॥ ਕਹੂੰ ਨ ਸ੍ਰੁਤ ਧੁਨਿ ਸਿੰਮ੍ਰਤ ਨ ਚਰਚਾ ॥ ਕਹੂੰ ਨ ਹੋਮੰ ਕਹੂੰ ਨ ਦਾਨੰ ॥ ਕਹੂੰ ਨ ਸੰਜਮ ਕਹੂੰ ਨੰ ਇਸਨਾਨੰ ॥ ੧੨੭ ॥ ਕਹੂੰ ਨ ਚਰਚਾ ਕਹੂੰ ਨ ਬੇਦੰ ॥ ਕਹੂੰ ਨਿਵਾਜ ਨ ਕਹੂੰ ਕਤੇਬੰ ॥ ਕਹੂੰ ਨ ਤਸਬੀ ਕਹੂੰ ਨ ਮਾਲਾ ॥ ਕਹੂੰ ਨ ਹੋਮੰ ਕਹੂੰ ਨ ਜ੍ਵਾਲਾ ॥ ੧੨੮ ॥ ਔਰ ਹੀ ਕਰਮੰ ਔਰ ਹੀ ਧਰਮੰ ॥ ਔਰ ਹੀ ਭਾਵੰ ਔਰ ਹੀ ਮਰਮੰ ॥ ਔਰ ਹੀ ਰੀਤਾ ਔਰ ਹੀ ਚਰਚਾ ॥ ਔਰ ਹੀ ਰੀਤਾ ਔਰ ਹੀ ਅਰਚਾ ॥ ੧੨੯ ॥ ਔਰ ਹੀ ਭਾਤੰ ਔਰ ਹੀ ਬਸਤ੍ਰੰ ॥ ਔਰ ਹੀ ਬਾਣੀ ਔਰ ਹੀ ਅਸਤ੍ਰੰ ॥ ਔਰ ਹੀ ਰੀਤਾ ਔਰ ਹੀ ਭਾਯੰ ॥ ਔਰ ਹੀ ਰਾਜਾ ਔਰ ਹੀ ਨਯਾਯੰ ॥ ੧੩੦ ॥ ਅਭੀਰ ਛੰਦ ॥ ਅਤ ਸਾਧੂ ਅਤ ਰਾਜਾ ॥ ਕਰਨ ਲਗੇ ਦੁਰ ਕਾਜਾ ॥ ਪਾਪ ਹਿਰਦੇ ਮਹਿ ਠਾਨ ॥ ਕਰਤ ਧਰਮ ਕੀ ਹਾਨ ॥ ੧੩੧ ॥ [2]ਅਤਿ ਕੁਚਾਲ ਅਰੁ ਕੂਰ ॥ ਅਤਿ ਪਾਪਿਸਟ ਕਠੂਰ ॥ ਥਿਰ ਨਹੀ ਰਹਤ ਪਲਾਧ ॥ ਕਰਤ ਅਧਰਮ ਕੀ ਸੌਧ ॥ ੧੩੨ ॥ ਅਤਿ ਪਾਪਿਸਟ ਅਜਾਨ ॥ ਕਰਤ ਧਰਮ ਕੀ ਹਾਨ ॥ ਮਾਨਤ ਜੰਤ੍ਰ ਨ ਤੰਤ੍ਰ ॥ ਜਾਪਤ ਨ ਕੋਈ ਮੰਤ੍ਰ ॥ ੧੩੩ ॥ ਜਹੱ ਤਹੱ ਬਡਾ ਅਧਰਮ ॥ ਧਰਮ ਭਜਾ ਕਰ ਭਰਮ ॥ ਨਵ ਨਵ ਕ੍ਰਿਆ ਭਈ ॥ ਦੁਰਮਤ ਛਾਇ ਰਹੀ ॥ ੧੩੪ ॥ ਕੁੰਡਰੀਆ ਛੰਦ ॥ ਨਏ ਨਏ ਮਾਰਗ ਚਲੇ ਜਗ ਮੋ ਬਡਾ ਅਧਰਮ ॥ ਰਾਜਾ ਪ੍ਰਜਾ ਸਬੇ ਲਗੇ ਜਹੱ ਤਹੱ ਕਰਨ ਕੁਕਰਮ ॥ ਜਹੱ ਤਹੱ ਕਰਨ ਕੁਕਰਮ

---

੧. ਅਸੰਭ=ਸੰਭਾਲਣ ਤੋਂ ਰਹਿਤ ਕਲਜੁਗ ਚੜ੍ਹਿਆ ਜਾਂ ਅਸੰਭ=ਅਸਚਰਜ ਹੈ। ਇਸ ਮਨ ਨੂੰ ਇਕ ਪ੍ਰਮੇਸ਼ਰ ਦੇ ਰੰਗ ਵਿਚ ਰੰਗੋ ਤਾਂ ਕਲਜੁਗ ਦੇ ਸਮੇਂ ਤੋਂ ਛੁਟੋਗੇ। ੨. ਅਤਿਸੈ ਕਰਕੇ ਜਿਨ੍ਹਾਂ ਦਾ ਪਾਪ ਹੀ ਇਸਟ=ਪਿਆਰਾ ਹੈ ਅਤੇ ਜਿਨ੍ਹਾਂ ਦਾ ਦਿਲ ਬੜਾ ਕਰੜਾ ਹੈ। ਪਲਾਧ=ਅੱਧਾ ਪਲ।

ਪ੍ਰਜਾ ਰਾਜਾ ਨਰ ਨਾਰੀ ॥ ਧਰਮ ਪੰਖ ਕਰ ਉਡਾ ਪਾਪ ਕੀ ਕ੍ਰਿਆ ਬਿਥਾਰੀ ॥ ੧੩੫ ॥ ਧਰਮ ਲੋਪ ਜਗ ਤੇ ਧਏ ਪਾਪ ਪ੍ਰਗਟ ਬਪੁ ਕੀਨ ॥ ਊਚ ਨੀਚ ਰਾਜਾ ਪ੍ਰਜਾ ਕ੍ਰਿਆ ਅਧਰਮ ਕੀ ਲੀਨ ॥ ਕ੍ਰਿਆ ਪਾਪ ਕੀ ਲੀਨ ਨਾਰ ਨਰ ਰੰਕ ਅਰ ਰਾਜਾ ॥ ਪਾਪ ਪ੍ਰਚੁਰ ਬਪੁ ਕੀਨ ਧਰਮ ਧਰ ਪੰਖਨ ਭਾਜਾ ॥ ੧੩੬ ॥ ਪਾਪਾ ਕ੍ਰਾਂਤ ਧਰਾ ਭਈ ਪਲ ਨ ਸਕਤ ਠਹਰਾਇ ॥ ਕਾਲ ਪੁਰਖ ਕੇ ਧਿਆਨ ਧਰ ਰੋਵਤ ਭਈ ਬਨਾਇ ॥ ਰੋਵਤ ਭਈ ਬਨਾਇ ਪਾਪ ਭਾਰਨ ਭਰ ਧਰਣੀ ॥ ਮਹਾ ਪੁਰਖ ਕੇ ਤੀਰ ਬਹੁਤੁ ਬਿਧਿ ਜਾਤ ਨ ਬਰਣੀ ॥ ੧੩੭ ॥ ਸੋਰਠਾ ਛੰਦ ॥ ਕਰਕੈ ਪ੍ਰਿਥਮ ਸਮੋਧ ਬਹੁਰ ਬਿਦਾ ਪ੍ਰਿਥਵੀ ਕਰੀ ॥ ਮਹਾ ਪੁਰਖ ਬਿਨ ਰੋਗ ਭਾਰ ਹਰਣ ਬਸੁਧਾ ਨਿਮਿਤ ॥ ੧੩੮ ॥ ਕੁੰਡਰੀਆ ਛੰਦ ॥ ਦੀਨਨ ਕੀ ਰੱਛਾ ਨਿਮਿਤ ਕਰ ਹੈ ਆਪ ਉਪਾਇ ॥ ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਇ ॥ ਆਪ ਪ੍ਰਗਟ ਹੈ ਆਇ ਦੀਨ ਰੱਛਾ ਕੇ ਕਾਰਣ ॥ ਅਵਤਾਰੀ ਅਵਤਾਰ ਧਰਾ ਕੈ ਭਾਰ ਉਤਾਰਣ ॥ ੧੩੯ ॥ ਕਲਜੁਗ ਕੇ ਅੰਤਹ ਸਮੈ ਸਤਿਜੁਗ ਲਾਗਤ ਆਦਿ ॥ ਦੀਨਨ ਕੀ ਰੱਛਾ ਲੀਏ ਧਰਿ ਹੈ ਰੂਪ ਅਨਾਦ ॥ ਧਰ ਹੈ ਰੂਪ ਅਨਾਦ ਕਲਹਿ ਕੌਤਕ ਕਰ ਭਾਰੀ ॥ ਸੱਤ੍ਰਨ ਕੇ ਨਾਸਾਰਥ ਨਿਮਿਤ ਅਵਤਾਰਨ ਅਵਤਾਰੀ॥੧੪੦॥ ਸ੍ਵੈਯਾ ਛੰਦ ॥ ਪਾਪ[1] ਸੰਬੂਹ ਬਿਨਾਸਨ ਕੌ ਕਲਿਕੀ ਅਵਤਾਰ ਕਹਾਵਹਗੇ ॥

ਤੁਰ ਕੱਛਿ ਤੁਰੰਗ ਸਪੱਛ ਬਡੋ ਕਰਿ ਕਾਢ ਕ੍ਰਿਪਾਨ ਕਪਾਵਹਗੇ ॥
ਨਿਕਸੇ ਜਿਮ ਕੇਹਰ ਪਰਬਤ ਤੇ ਤਸ ਸੋਭ ਦਿਵਾਲਯ ਪਾਵਹਗੇ ॥
ਭਲ ਭਾਗ ਭਯਾ ਇਹ ਸੰਭਲਕੇ ਹਰਿਜੂ ਹਰਿਮੰਦਰ ਆਵਹਗੇ॥੧੪੧॥

ਰੂਪ ਅਨੂਪ ਸਰੂਪ ਮਹਾ ਲਖ ਦੇਵ ਅਦੇਵ ਲਜਾਵਹਗੇ ॥ ਅਰਿਮਾਰ ਸੁਧਾਰ ਕੈ ਟਾਰ ਘਣੇ ਬਹੁਰੋ ਕਲਿ ਧਰਮ ਚਲਾਵਹਗੇ ॥ ਸਭ ਸਾਧ ਉਬਾਰ ਲਹੈ ਕਰ ਦੈ ਦੁਖ ਆਂਚ ਨ ਲਾਗਨ ਪਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੪੨ ॥ ਦਾਨਵ ਮਾਰ ਅਪਾਰ ਬਡੇ ਰਣਜੀਤ ਨਿਸਾਨ ਬਜਾਵਹਗੇ ॥ ਖਲ ਟਾਰ ਹਜਾਰ ਕਰੋਰਕ ਤੇ ਕਲ ਕੀ ਕਲਿ ਕ੍ਰਿਤਿ ਬਢਾਵਹਗੇ ॥ ਪ੍ਰਗਟਿ ਹੈ ਜਿਤ ਹੀ ਤਿਤ ਧਰਮ ਦਿਸਾ ਲਖ ਪਾਪਨ ਪੁੰਜ ਪਰਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੪੩ ॥ ਛੀਨ ਮਹਾ ਦਿਜ[2] ਦੀਨ ਦਸਾ ਲਖ ਦੀਨ ਦਿਆਲ ਰਿਸਾਵਹਗੇ॥ ਖਗ ਕਾਢ ਅਭੰਗ ਨਿਸੰਗ ਹਠੀ ਰਣ ਰੰਗ ਤੁਰੰਗ ਨਚਾਵਹਗੇ ॥ ਰਿਪ ਜੀਤ ਅਜੀਤ ਅਭੀਤ ਬਡੇ ਅਵਨੀ ਪੈ ਸਬੈ ਜਸੁ ਗਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰਿ

---

੧. ਬਹੁਤ ਸਾਰੇ ਪਾਪਾਂ ਦੇ ਨਾਸ ਕਰਨ ਨੂੰ ਮਹਾਰਾਜ ਜੀ ਕਲਗੀ=ਸਿਰੋ-ਮਣੀ ਅਵਤਾਰ ਕਹਾਉਣਗੇ। ਤਰ=ਥੱਲੇ। ਕੱਛ=ਦੇਸ ਦਾ ਜਾਂ ਚੰਗਾ ਬਣਿਆ ਠਣਿਆ। ਸਪੱਛ=ਖੰਭਾਂ ਵਾਲਾ। ਤੁਰੰਗ=ਘੋੜਾ। ਕਛ ਦੇਸ ਦਾ ਬਹੁਤ ਤੇਜ਼ ਉਡਣ ਵਾਲਾ ਘੋੜਾ ਮਹਾਰਾਜ ਜੀ ਦੇ ਹੇਠਾਂ ਹੋਵੇਗਾ। ਤੈਸੀ ਸੋਭਾ ਮੰਦਰ ਵਿਚ ਪਾਉਣਗੇ। ਇਸ ਸੰਭਲ ਨਗਰੀ ਦੇ ਬੜੇ ਵਡੇ ਭਾਗ ਹੋਇ ਹਨ ਜੋ ਹਰੀ ਜੀ ਹਰਿਮੰਦਰ ਵਿਚ ਆਉਣਗੇ। ੨. ਬਹੁਤ ਹੀ ਮਾੜੇ ਤੇ ਗਰੀਬ ਬ੍ਰਾਹਮਣ ਦੀ ਹਾਲਤ ਵੇਖ ਕੇ।

ਆਵਹਗੇ ॥ ੧੪੪ ॥ [1]ਸੇਸ ਸੁਰੇਸ ਮਹੇਸ ਗਨੇਸ ਨਿਸੇਸ ਭਲੇ ਜਸੁ ਗਾਵਹਗੇ ॥ ਗਣ ਭੂਤ ਪਰੇਤ ਪਿਸਾਚ ਪਰੀ ਜਯ ਸੱਦਨ ਨੱਦ ਸੁਨਾਵਹਗੇ ॥ ਨਰ ਨਾਰਦ ਤੁੰਬਰ ਕਿੰਨਰ ਜੱਛ ਸੁਬੀਨ ਪ੍ਰਬੀਨ ਬਜਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੪੫ ॥ ਤਾਲ ਮ੍ਰਿਦੰਗ ਮੁਚੰਗ ਉਪੰਗ ਸੁਰੰਗ ਸੇ ਨਾਦ ਸੁਨਾਵਹਗੇ ॥ ਡਫ ਬਾਰ ਤਰੰਗ ਰਬਾਬ ਤੁਰੀ ਰਣ ਸੰਖ ਅਸੰਖ ਬਜਾਵਹਗੇ ॥ ਗਣ ਦੁੰਦਭ ਢੋਲਨ ਘੋਰ ਘਨੀ ਸੁਨ ਸਤ੍ਰ ਸਬੈ ਮੁਰਛਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੪੬ ॥ ਤੀਰ ਤੁਫੰਗ ਕਮਾਨ ਸੁਰੰਗ ਦੁਰੰਗ ਨਿਖੰਗ ਸੁਹਾਵਹਗੇ ॥ ਬਰਛੀ ਅਰੁ ਬੈਰਖ ਬਾਨ ਧੁਜਾ ਪਟ ਬਾਤ ਲਗੇ ਫਹਰਾਵਹਗੇ ॥ ਗਣ ਜੱਛ ਭੁਜੰਗ ਸੁ ਕਿੰਨਰ ਸਿੱਧ ਪ੍ਰਸਿੱਧ ਸਬੈ ਜਸੁ ਗਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੪੭ ॥ [2]ਖੈਚ ਕ੍ਰਿਪਾਨ ਕਟਾਰੀ ਕਮਾਨ ਸੁ ਰੰਗ ਨਿਖ਼ੰਗ ਛਕਾਵਹਗੇ ॥ ਬਰਛੀ ਅਰੁ ਢਾਲ ਗਦਾ ਪਰਸੋ ਕਰ ਸੂਲ ਤ੍ਰਿਸੂਲ ਭ੍ਰਮਾਵਹਗੇ ॥ ਅਤਿ ਕ੍ਰੁੱਧਤ ਹ੍ਵੈ ਰਣ ਮੂਰਧਨ ਮੋ ਸਰ ਓਘ ਪ੍ਰਓਘ ਚਲਾਵਹਗੇ ॥ ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੪੮ ॥ ਤੇਜ ਪ੍ਰਚੰਡ ਅਖੰਡ ਮਹਾਂ ਛਬ ਦੁਜਨ ਦੇਖ ਪਰਾਵਹਗੇ ॥ ਜਿਮ ਪੌਨ ਪ੍ਰਚੰਡ ਬਹੈ ਪਤ੍ਰੂਆ ਸਬ ਆਪਨ ਹੀ ਉਡਿ ਜਾਵਹਗੇ ॥ ਜਿਤ ਹੀ ਤਿਤ ਧਰਮ ਦਸਾ ਕਹੂੰ ਪਾਪ ਨ ਢੂੰਢਤ ਪਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੪੯ ॥ [3]ਛੂਟਤ ਬਾਨ ਕਮਾਨਨਿ ਕੇ ਰਣ ਛਾਡਿ ਭਟਵਾ ਭਹਰਾਵਹਗੇ ॥ ਗਣ ਬੀਰ ਬਿਤਾਲ ਕਰਾਲ ਪ੍ਰਭਾ ਰਣ ਮੂਰਧਨ ਮੱਧਿ ਸੁਹਾਵਹਗੇ ॥ ਗਣਿ ਸਿੱਧ ਪ੍ਰਸਿੱਧ ਸਮ੍ਰਿੱਧ ਸਨੈ ਕਰਿ ਉਚਾਇ ਕੈ ਕ੍ਰਿਤ ਸੁਨਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੫੦ ॥ ਰੂਪ ਅਨੂਪ ਸਰੂਪ ਮਹਾਂ ਅੰਗ ਦੇਖ ਅਨੰਗ ਲਜਾਵਹਗੇ ॥ ਭਵ ਭੂਤ ਭਵਿਖ ਭਵਾਨ ਸਦਾ ਸਭ ਠੌਰ ਸਬੈ ਠਹਰਾਵਹਗੇ ॥ ਭਵ ਭਾਰ ਅਪਾਰ ਨਿਵਾਰਨ ਕੌ ਕਲਿਕੀ ਅਵਤਾਰ ਕਹਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੫੧ ॥ [4]ਭੂਮ ਕੋ ਭਾਰ ਉਤਾਰ ਬਡੋ ਬਡ ਆਛ ਬਡੀ ਛਬ ਪਾਵਹਗੇ ॥ ਖਲ ਟਾਰ ਜੁਝਾਰ ਬਰਿਆਰ ਹਠੀ ਘਨ ਘੋਖਨ ਜਿਉ ਘਹਰਾਵਹਗੇ ॥ ਕਲ ਨਾਰਦ ਭੂਤ ਪਿਸਾਚ ਪਰੀ ਜੈ ਪਤ੍ਰ ਧਰੱਤ੍ਰ ਸੁਨਾਵਹਗੇ ॥ ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੫੨ ॥ [5]ਝਾਰ ਕ੍ਰਿਪਾਨ ਜੁਝਾਰ ਬਡੇ ਰਣ ਮੱਧ ਮਹਾ ਛਬ ਪਾਵਹਗੇ ॥ ਧਰ ਲੁਥ ਪਲੁਥ ਬਿਥਾਰ ਘਣੀ ਘਨ ਕੀ ਘਟ ਜਿਉ ਘਹਰਾਵਹਗੇ ॥ ਚਤੁਰਾਨਨ ਰੁਦ੍ਰ ਚਰਾਚਰ ਜੇਜਯ

---

੧. ਜਿਤ ਦੇ ਸਦਨ=ਸ਼ਬਦ, ਨਦ=ਨਗਾਰੇ ਵਜਾ ਕੇ ਸੁਨਾਉਣਗੇ।

੨. ਕਰ=ਹਥ । ਤ੍ਰਿਸੂਲ ਨੂੰ ਫੇਰਨਗੇ । ਮੂਰਧਨਮੋ=ਬਹੁਤ ਸੁੰਦਰ । ਉਤਕ੍ਰਿਸ਼ਟ=ਬਹੁਤ ਹੀ ਗੁਸੇ ਵਿਚ ਜੁਧ ਭੂਮਿਕਾ ਕਰਨਗੇ।

੩. ਭਹਿਰਾਵਹਿਗੇ=ਡਰ ਵਿਚ ਬਹੁਤ ਕਾਹਲੇ ਹੋਣਗੇ । ਸਮ੍ਰਿਧ=ਬਹੁਤ ਸਾਰੇ ਸਿਧ ਸਮਿੱਗਰੀ ਦੇ ਨਾਲ ਪ੍ਰਗਟ।

੪. ਬਡਆਛ=ਬੜੇ ਵਡੇ ਨੇਤਰਾਂ ਵਾਲੇ। ਘਨਘੋਰ=ਬੱਦਲ ਦੀ ਗਰਜ ਦੇ ਬਰਾਬਰ ਫਤੇ ਨਾਮੇ ਧਰਤੀ ਦੇ ਉਤੇ ਸੁਣਾਉਣਗੇ।

੫. ਤਲਵਾਰਾਂ ਨੂੰ ਝਾੜਦੇ ਹਨ, ਜੁਝਾਰ=ਵਡੇ ਸੂਰਮੇ।

ਸੱਦਨ ਨੱਦ ਸੁਨਾਵਹਗੇ ॥ ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿਮੰਦਰ ਆਵਹਗੇ ॥ ੧੫੩ ॥ [1]ਤਾਰ ਪ੍ਰਮਾਨ ਉਚਾਨ ਧੁਜਾ ਲਖ ਦੇਵ ਅਦੇਵ ਤ੍ਰਸਾਵਹਗੇ॥ ਕਲਗੀ ਗਜ ਗਾਹ ਗਦਾ ਬਰਛੀ ਗਹਿ ਪਾਣਕ੍ਰਿਪਾਣ ਭ੍ਰਮਾਵਹਗੇ॥ਜਗ ਪਾਪ ਸੰਬੂਹ ਬਿਨਾਸਨ ਕੌ ਕਲਕੀ ਕਲਿ ਧਰਮ ਚਲਾਵਹਗੇ ॥ ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿ ਮੰਦਰ ਆਵਹਗੇ ॥ ੧੫੪॥ ਪਾਨ ਕ੍ਰਿਪਾਨ ਅਜਾਨ ਭੁਜਾ ਰਣਿ ਰੂਪ ਮਹਾਨ ਦਿਖਾਵਹਗੇ ॥ ਪ੍ਰਿਤਮਾਨ ਸੁਜਾਨ ਅਪ੍ਰਮਾਨ ਪ੍ਰਭਾ ਲਖ ਬਿਓਮ ਬਿਵਾਨ ਲਜਾਵਹਗੇ ॥ ਗਣਿ ਭੂਤ ਪਿਸਾਚ ਪਰੇਤ ਪਰੀ ਮਿਲ ਜੀਤ ਕੈ ਗੀਤ ਗਵਾਵਹਗੇ ॥ ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿ ਮੰਦਰ ਆਵਹਗੇ ॥ ੧੫੫ ॥ [2]ਬਾਜਤ ਡੰਕ ਅਤੰਕ ਸਮੈ ਰਣ ਰੰਗ ਤੁਰੰਗ ਨਚਾਵਹਗੇ ॥ ਕਸਿ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭ੍ਰਮਾਵਹਗੇ ॥ ਗਣ ਦੇਵ ਅਦੇਵ ਪਿਸਾਚ ਪਰੀ ਰਣ ਦੇਖ ਸਬੈ ਰਹਸਾਵਹਗੇ ॥ ਭਲ ਭਾਗ ਭਯਾ ਇਹ ਸੰਭਲਕੇ ਹਰਿ ਜੂ ਹਰਿ ਮੰਦਰ ਆਵਹਗੇ ॥ ੧੫੬ ॥ ਕੁਲਕਾ ਛੰਦ ॥ [3]ਸਰਸਿਜ ਰੂਪੰ ॥ ਸਬ ਭਟ ਭੂਪੰ ॥ ਅਤਿ ਛਬ ਸੋਭੰ ॥ ਮੁਨਗਨ ਲੋਭੰ ॥ ੧੫੭ ॥ [4]ਕਰਅਰ ਧਰਮੰ ॥ ਪਰਹਰ ਕਰਮੰ ॥ ਘਰ ਘਰ ਵੀਰੰ ॥ ਪਰਹਰ ਧੀਰੰ ॥ ੧੫੮ ॥ ਜਲ ਥਲ ਪਾਪੰ ॥ ਪਰਹਰ ਜਾਪੰ ॥ ਜਹੱ ਜਹੱ ਦੇਖਾ ॥ ਤਹੱ ਤਹੱ ਪੇਖਾ ॥ ੧੫੯ ॥ [5]ਘਰ ਘਰ ਪੇਖੈ ॥ ਦਰ ਦਰ ਲੇਖੈ ॥ ਕਹੂੰ ਨ ਅਰਚਾ ॥ ਕਹੂੰ ਨ ਚਰਚਾ ॥ ੧੬੦ ॥ ਮਧੁ ਭਾਰ ਛੰਦ ॥ ਸਬ ਦੇਸ ਢਾਲ ॥ ਜਹੱ ਤਹੱ ਕੁਚਾਲ ॥ ਜਹੱ ਤਹੱ ਅਨਰਥ ॥ ਨਹੀ ਹੋਤ ਅਰਥ ॥ ੧੬੧ ॥ ਸਬ ਦੇਸ ਰਾਜ ॥ ਨਿਤ ਪ੍ਰਤ ਕੁਕਾਜ ॥ ਨਹੀ ਹੋਤ ਨਿਆਇ ॥ ਜਹ ਤਹ ਅਨਜਾਇ ॥ ੧੬੨ ॥ ਛਿਤ ਭਈ ਸੁੱਦ੍ਰ ॥ [6]ਕ੍ਰਿਤ ਕਰਤ ਛੁੱਦ੍ਰ ॥ ਤਹ ਬਿੱਪ ਏਕ ॥ ਤਹ ਗੁਨ ਅਨੇਕ ॥ ੧੬੩ ॥ ਪਾਧਰੀ ਛੰਦ ॥ [7]ਨਿਤ ਜਪਤ ਬਿਪ੍ਰ ਦੇਬੀ ਪ੍ਰਚੰਡ ॥ ਜਿਹ ਕੀਨ ਧੂਮ੍ਰ ਲੋਚਨ ਦੁਖੰਡ ॥ ਜਿਹ ਕੀਨ ਦੇਵ ਦੇਵਿਸ ਸਹਾਇ ॥ ਜਿਹ ਲੀਨ ਰੁਦ੍ਰ ਕਰਿ ਦੇ ਬਚਾਇ ॥ ੧੬੪ ॥ ਜਿਹ ਹਤੇ ਸੁੰਭ ਨੈਸੁੰਭ ਬੀਰ ॥ ਜਿਨ ਜੀਤ ਇੰਦ੍ਰ ਕੀਨੋ ਫਕੀਰ ॥ ਤਿਨ ਗਹੀ ਸਰਨ ਜਗ ਮਾਤ ਜਾਇ ॥ [8]ਤਿਹ ਕੀਅਸ ਚੰਡਕਾ ਦੇਵ ਰਾਇ ॥ ੧੬੫ ॥ ਜਿਹ ਜਪਤ ਰੈਣ ਦਿਨ ਦਿਜ ਉਦਾਰ । ਜਿਹ [9]ਹਣਿਓ

---

੧. ਤਾਰ=ਤਾੜ ਬ੍ਰਿਛ । ਧੁਜਾ=ਝੰਡਾ । ਤਾੜ ਬ੍ਰਿਛ ਦੇ ਪ੍ਰਮਾਣ ਜਿਤਨਾ ਭਾਵ ਬਰਾਬਰ ਉੱਚਾ ਝੰਡਾ ਹੋਵੇਗਾ । ੨. ਅੰਤ ਦੇ ਸਮੇਂ ਦਾ ਡੱਗਾ ਵੱਜਦਾ ਹੈ ਜਾਂ ਐਹੋ ਜਹਿਆ ਡੱਗਾ ਵੱਜਦਾ ਹੈ ਜੇਹੜਾ ਅਤੰਕ=ਵੇਖਿਆ ਨ ਜਾਵੇ । ਰਹਿ ਸਾਵਹਿਗੇ=ਪ੍ਰਸੰਨ ਹੋਣਗੇ । ੩. ਸਰਸਿਜ ਰੂਪੰ=ਕਮਲ ਦੇ ਫੁਲੇ ਹੋਏ ਫੂਲ ਜੈਸਾ ਮੂੰਹ ਦਾ ਰੂਪ ਹੈ । ੪. ਕਰ ਅਰਧਰਮੰ=ਧਰਮ ਦੇ ਨੂੰ ਵੈਰੀ ਕਰਦੇ ਹਨ।

੫. ਘਰ ਘਟ=ਭੇਖ ਭੇਖ ਵਿਚ ਵੇਖੀਦਾ ਹੈ। ਦਰ ਦਰ=ਘਰ ਘਰ ਵਿਚ ਵੇਖੀ ਦਾ ਹੈ। ੬. ਕੰਮ ਕਰਦੇ ਹਨ, ਤੁੱਛ ਹੌਲੇ। ੭. ਜਿਸ ਦੇਵੀ ਨੇ ਕੀਤੀ ਹੈ ਦੇਵਸ ਅਰਥਾਤ ਇੰਦ੍ਰ ਦੀ ਸਹਾਇਤਾ। ੮. ਤਿਸ ਦੀ ਕੀਤੀ ਹੈ ਜੋ ਦੇਵੀਆਂ ਦੀ ਸੁਣੀ ਹੈ ਜਾਂ ਤਿਸ ਦੇਵੀ ਨੇ ਕੀਤਾ ਹੈ ਦੇਵਤਿਆਂ ਦਾ ਰਾਜਾ ਇੰਦ੍ਰ। ੯. ਜਿਸ ਨੇ ਮਾਰਿਆ ਰੋਸ ਕਰਕੇ ਕ੍ਰਿਯਾ ਕਰੋਧ ਜਾਂ ਗੁੱਸਾ ਕਰਕੇ ਇੰਦ੍ਰ ਦੇ ਵੈਰੀਆਂ ਨੂੰ।

ਰੋਮਰਣ ਬਾਸਵਾਰ ॥ ਗ੍ਰਿਹ ਹੁਤੀ ਤਾਸ ਇਸਤ੍ਰੀ ਕੁਚਾਰ ॥ ਤਹ ਭਹਿਓ ਨਾਹੀ
ਦਿਨ ਇਕ ਨਿਹਾਰ ॥ ੧੬੬ ॥ ਤ੍ਰੀਯੋ ਬਾਚ ਪਤ ਸੋ ॥ ਕਿਹ ਕਾਜ ਮੂੜ ਸੇਵੰਤ
ਦੇਵ ॥ ਕਿਹ ਹੇਤ ਤਾਸ ਬੁੱਲਤ ਅਭੇਵ ॥ ਕਿਹ ਕਾਰਣ ਵਾਹਿ ਪਗਿਅਨ ਪਰੰਤ ॥
ਕਿਮ ਜਾਨ ਬੂਝ ਦੋਜਕ ਗਿਰੰਤ ॥ ੧੬੭ ॥ ਕਿਹ ਕਾਜ ਮੂਰਖ ਤਿਹ ਜਪਤ ਜਾਪ
ਨਹੀ[1] ਡਰਤ ਤੌਨ ਕੋ ਥਪਤ ਥਾਪ ॥ ਕੈਹੋ ਪੁਕਾਰ ਰਾਜਾ ਸਮੀਪ ॥ ਦੇਹੈ ਨਿਕਾਰ
ਤੁਹਿ ਬਾਂਧ ਦੀਪ ॥ ੧੬੮ ॥ ਨਹੀ ਲਖਾ ਤਾਹਿ ਬ੍ਰਹਮਾ ਕੁਨਾਰ ॥ ਧਰਮਾਰਥ
ਆਨ ਲਿੱਨੋ ਵਤਾਰ ॥ ਸੂਦ੍ਰੂੰ ਸਮੱਸਤ ਨਾਸਾਰਥ ਹੇਤ ॥ ਕਲਕੀਵਤਾਰ ਕਰ ਖੇ
ਸਚੇਤ ॥ ੧੬੯ ॥ ਹਿਤ ਜਾਨ ਤਾਸ ਹਟਕਿਓ ਕੁਨਾਰ ॥ [2]ਨਹੀ ਲੋਕ ਤ੍ਰਾਸ ਬੁੱਲੈ
ਭਤਾਰ ॥ ਤਬ ਕੁੜ੍ਹੀ ਨਾਰ ਚਿਤ ਰੋਸ ਠਾਨ ॥ ਸੰਭਲ ਨਰੇਸ ਤਨ ਕਹੀ ਆਨ ॥
੧੭੦ ॥ ਪੂਜੰਤ ਦੇਵ ਦੀਨੋ ਦਿਖਾਇ ॥ ਤਿਹ ਗਹਾ ਕੋਪ ਕਰਿ ਸੂਦ੍ਰ ਰਾਇ ॥
ਗਹਿ ਤਾਹਿ ਅਧਿਕ ਦੀਨੀ ਸਜਾਇ ॥ ਕੈ ਹਨਤ ਤੋਹ ਕੈ ਜਪ ਨ ਮਾਇ ॥ ੧੭੧
॥ ਰਾਜਾ ਸੂਦ੍ਰ ਬਾਚ ॥ [3]ਨਹੀ ਹਨਤ ਤੋਹ ਦਿਜ ਕਹੀ ਆਜ ॥ ਨਹੀ ਬੋਰ ਬਾਰ ਮੋ
ਪੂਜ ਸਾਜ ॥ ਕੇ ਤਜਹੁ ਸੇਵ ਦੇਵੀ ਪ੍ਰਚੰਡ ॥ ਨਹੀ ਕਰਤ ਆਜ ਤੋਕੋ ਦੁਖੰਡ ॥
੧੭੨ ॥ ਬਿਪ੍ਰ ਵਾਚ ਰਾਜਾ ਸੋ ॥ ਕੀਜੈ ਦੁਖੰਡ ਨਹੀ ਤਜੋ ਸੇਵ ॥ ਸੁਨ ਲੇਹੁ ਸਾਚੁ
ਤੁਹ ਕਹੋ ਦੇਵ ॥ ਕਿਉ ਨ ਹੋਹਿ ਟੂਕ ਤਨ ਕੇ ਹਜਾਰ ॥ ਨਹੀ ਤਜੋ ਪਾਇ ਦੇਵੀ
ਉਦਾਰ ॥ ੧੭੩ ॥ ਸੁਣ ਭਯੋ ਬੈਣ ਸੂਦਰ ਸੁਕ੍ਰੱਧ ॥ ਜਣੁ ਜੁਟਯੋ ਆਣਿ ਮਕਰਾਛ
ਜੁੱਧ ॥ ਦੋਊ ਦ੍ਰਿਗ ਸਕ੍ਰਧ ਸ੍ਰੋਣਤ ਚੁਚਾਨ ॥ ਜਨ ਕਾਲ ਤਾਹਿ ਦੀਨੀ ਨਿਸਾਨ
॥ ੧੭੪ ॥ ਅਤਿ ਗਰੱਬ ਮੂੜ ਭ੍ਰਿੱਤਨ ਬੁਲਾਇ ॥ ਉੱਚਰੇ ਬੈਣ ਇਹ ਹਣੋ
ਜਾਇ ॥ ਲੈ ਗਏ ਪਾਸ ਦ੍ਰੋਹੀ ਦੁਰੰਤ ॥ [4]ਜਹੱਸੰਭ੍ਰ ਸੁਭ ਦੇਵਲ ਸੁਭੰਤ ॥ ੧੭੫ ॥
ਤਿਹ ਬਾਧ ਆਂਖ ਮੁਸਕੈਂ ਚੜਾਇ ॥ ਕਰ ਲੀਨ ਕਾਢ ਅਸ ਕੋ ਨਚਾਇ ॥ ਜਬ
ਲਗੇ ਦੇਨ ਤਿਹ ਤੇਗ ਤਾਨ ॥ ਤਬ ਕੀਓ ਕਾਲ ਕੋ ਬਿਪ੍ਰ ਧਿਆਨ ॥ ੧੭੬ ॥
ਜਬ ਕੀਯੋ ਚਿਤ ਮੋ ਬਿਪ੍ਰ ਧਿਆਨ ॥ [5]ਤਿਹ ਦੀਨ ਦਰਸ ਤਬ ਕਾਲ ਆਨ ॥
ਨਹੀ ਕਰੋ ਚਿੰਤ ਚਿਤ ਮਾਂਝਿ ਏਕ ॥ ਤਵ ਹੇਤ ਸੱਤ੍ਰ ਹਨਿ ਹੈ ਅਨੇਕ ॥ ੧੭੭ ॥
ਤਬ ਪਰੀ ਸੂੰਕ ਭੌਹਰ ਮਝਾਰ ॥ ਉਪਜਿਓ ਆਨ ਕਲੱਕੀਵਤਾਰ ॥ [6]ਤਾੜੱਪ੍ਰਮਾਨੁ
ਕਰ ਅਸ ਉਤੰਗ ॥ ਤਰਕੱਛ ਸੁਵੱਛ ਤਾਜੀ ਸੁਰੰਗ ॥ ੧੭੯ ॥

---

੧. ਨਹੀਂ ਡਰਦਾ ਤਿਸ ਨੂੰ ਥਣਾ ਕਰਕੇ ਪੂਜਦਾ ਹੈ।

੨. ਲੋਕਾਂ ਦੇ ਤ੍ਰਾਸ ਅਰਥਾਤ ਡਰ ਸੇ ਬੋਲਦਾ ਕਿਆ ਪਤੀ ਵਾ ਬੋਲਦੀ ਹੈ ਪਤੀ ਨੂੰ ਤੈਨੂੰ ਲੋਕਾਂ ਦਾ ਡਰ ਨਹੀਂ ਵਾ ਭਤਾਰ ਜੋ ਲੋਕਾਂ ਦਾ ਡਰ ਨਹੀਂ ਮੈਨੂੰ, ਤਬ ਖਿਜੀ ਨਾਰ।

੩. ਨਹੀਂ ਮਾਰ ਦੇ ਤੈਨੂੰ ਹੇ ਬ੍ਰਾਹਮਣ ਆਖੀ ਹੈ ਆਜ ਕਿਆ ਅਬ।

੪. ਜਿਸ ਜਗਾਉੱਜਲ ਅਤੇ ਸੁੰਦ੍ਰ ਦੇਵੀ ਦਾ ਮੰਦ੍ਰ ਸੋਭਨੀਕ ਸੀ।

੫. ਅਕਾਲ ਪੁਰਖ ਨੇ ਦਰਸ਼ਨ ਦਿਤੇ।

੫. ਤਾੜ ਬ੍ਰਿਛ ਦੇ ਪ੍ਰਮਾਣ ਜਿਤਨੀ ਲੰਮੀ ਤਲਵਾਰ ਜਾਂ ਖੰਡਾ ਹਥ ਵਿਚ ਹੈ। ਤਰਕੱਛ=ਉਤਕ੍ਰਿਸ ਜਾਂ ਸੁੰਦਰ ਤਲੇ ਬਣਿਆਂ ਹੈ ਜਾਂ ਹੇਠਾਂ ਕਛ ਦੇਸ ਦਾ ਪਵਿਤ੍ਰ ਘੋੜਾ ਚੰਗੇ ਰੰਗ ਵਾਲਾ ਹੈ ਜਾਂ ਸਾਰਿਆਂ ਘੋੜਿਆਂ ਦਾ ਇਕ ਰੰਗ ਹੈ।

ਸਿਰਖੰਡੀ ਛੰਦ ॥

[1]ਵੱਜੇ ਨਾਦ ਸੁਰੰਗੀ ਧੱਗਾ ਘੋਰੀਆ ॥ ਨਚੇ ਜਾਣ ਫਿਰੰਗੀ ਵੱਜੇ ਘੁੰਘਰੂ ॥
ਗਦਾ ਤ੍ਰਿਸੂਲ ਨਿਖੰਗੀਝੂਲਨ ਬੇਰਖਾਂ॥ਸਾਵਣਜਾਣਉਮੰਗੀਘਟਾਡਰਾਵਣੀ॥੧੮੯॥
[2]ਬਾਣੇ ਅੰਗ ਭੁਜੰਗੀ ਸਾਵਲ ਸੋਹਣੇ ॥ ਤ੍ਰੈ ਸੈ ਹੱਥ ਉਤੰਗੀ ਖੰਡਾ ਧੂਹਿਆ ॥
ਤਾਜੀ ਭਉਰ ਪਿਲੰਗੀ ਛਾਲਾ ਪਾਈਆ॥ਭੰਗੀ ਜਾਣਭਿੜੰਗੀਨੱਚੇਦਾਇਰੀਂ॥੧੯੦॥
[3]ਬੱਜੇ ਨਾਦ ਸੁਰੰਗੀ ਅਣੀਆਂ ਜੁੱਟੀਆਂ ॥ ਪੰਰੈ ਧਾਰ ਪਵੰਗੀ ਫਉਜਾਂ ਚੀਰਕੈ॥
ਉਠੈ ਛੈਲ ਛਲੰਗੀ ਛਾਲਾਂ ਪਾਈਆਂ॥ਝਾੜ ਝੜਾਕ ਝੜੰਗੀ ਤੇਗਾਂ ਵੱਜੀਆਂ॥੧੯੧॥
ਸਮਾਨਕਾ ਛੰਦ ॥ ਜੁ ਦੇਖ ਦੇਖ ਕੈ ਸਬੈ ॥ ਸੁ ਭਾਜ ਭਾਜਗੇ ਤਬੈ॥ ਕਹਿਓ ਸੁ ਸੋਭ ਸੋਭਹੀ[4] ॥ ਬਿਲੋਕ ਲੋਕ ਲੋਭਹੀ ॥ ੧੯੨ ॥ ਪ੍ਰਚੰਡ ਰੂਪ ਰਾਜਈ ॥ ਬਿਲੋਕ ਭਾਨ ਲਾਜਈ ॥ ਸੁਚੰਡ ਤੇਜ ਇਉਂ ਲਸੈਂ ॥ ਪ੍ਰਚੰਡ ਜੋਤ ਕੋ ਹਸੈਂ ॥ ੧੯੩ ॥ ਸੁ ਕੋਪ ਕੋਪ ਕੈ ਹਠੀ ॥ [5]ਚਪੇ ਚਿਰਾਇ ਜਿਉ ਭਟੀ॥ ਪ੍ਰਚੰਡ ਮੰਡਲੀ ਲਸੈਂ ॥ ਕਿ ਮਾਰਤੰਡ ਕੋ ਹਸੈਂ ॥ ੧੯੪ ॥ ਸੁ ਕੋਪ ਓਪ ਦੈ ਬਲੀ ॥ ਕਿ ਰਾਜ ਮੰਡਲੀ ਚਲੀ ॥ ਸੁਅਸਤ੍ਰ ਸਸਤ੍ਰ ਪਾਨ ਲੈ ॥ ਬਿਸੇਖ ਵੀਰ ਮਾਨ ਕੈ ॥ ੧੯੫ ॥ ਤੋਮਰ ਛੰਦ ॥ ਭਟ ਸਸਤ੍ਰ ਅਸਤ੍ਰ ਨਚਾਇ ॥ ਚਿਤ ਕੋਪ ਓਪ ਬਢਾਇ ॥ ਤਰਕੱਛ ਅੱਛ ਤੁਰੰਗ ॥ ਰਣ ਰੰਗ ਚਾਰ ਉਤੰਗ ॥ ੧੯੬ ॥ ਕਰ ਕ੍ਰੋਧ ਪੀਸਤ ਦਾਂਤ ॥ ਕਹਿ ਆਪ ਆਪਨ ਬਾਤ ॥ ਭਟ ਭਰੇ ਹਵ[6] ਹੁਐ ਵੀਰ ॥ ਕਰ ਕੋਪ ਛਾਡਤ ਤੀਰ ॥ ੧੯੭ ॥ ਕਰ ਕੋਪ ਕਲਿ ਅਵਤਾਰ ॥ ਗਹਿ ਪਾਨ ਅਜਾਨ ਕੁਠਾਰ ॥ ਤਨ ਕੇਕ ਕੀਨ ਪ੍ਰਹਾਰ ॥ ਭਟ ਜੂਝ ਗਜੋ ਸੈਚਾਰ ॥ ੧੯੮ ॥ ਭੜਥੂਆ ਛੰਦ ॥ [7]ਢਢੱਕੰਤ ਢੋਲੰ ॥ ਬਬੱਕੰਤ ਬੋਲੰ ॥ ਉਛੱਕੰਤ ਤਾਜੀ ॥ ਗਜੱਕੰਤ ਗਾਜੀ ॥ ੧੯੯ ॥ ਛੁਟੱਕੰਤ ਤੀਰੰ ॥ ਬਬੱਕੰਤ ਬੀਰੰ ॥

---

੧. ਚੰਗੇ ਰੰਗ ਵਾਲੇ ਨਗਾਰੇ ਵੱਜਣ ਲਗੇ ਅਤੇ ਧੱਗਾਂ=ਵੱਡੇ ਨਗਾਰੇ ਵਜਣ ਲਗੇ। ਇਸ ਤਰ੍ਹਾਂ ਦੇ ਘੁੰਘਰੂ ਵੱਜਦੇ ਹਨ ਕਿ ਮਾਨੋ ਫਿਰੰਗੀ ਸੂਰਮੇ ਨੱਚਦੇ ਹਨ। ਇਕ ਤਰ੍ਹਾਂ ਦੇ ਵਾਜੇ ਦਾ ਨਾਮ ਘੁੰਘਰੂ ਹੈ।

੨. ਬਾਣੇ=ਪੁਸ਼ਾਕਾਂ। ਭੁਜੰਗੀ=ਸੂਰਮੇ। ਸਾਉਲੇ ਰੰਗ ਦੀਆਂ ਸੋਹਣੀਆਂ ਪੁਸ਼ਾਕਾਂ ਸੂਰਮਿਆਂ ਦੀਆਂ ਹਨ। ਤਾਜੀ=ਘੋੜਾ। ਭਉਰ=ਜਾਤੀ। ਪਿਲੰਗੀ= ਚਿਤ੍ਰਾ। ਚੰਗੀ ਜਾਤੀ ਦੇ ਘੋੜਿਆਂ ਨੇ ਚਿਤ੍ਰੇ ਵਾਂਗ ਛਾਲਾਂ ਮਾਰੀਆਂ। ਜਿਸ ਤਰ੍ਹਾਂ ਗੋਲ ਦਾਇਰੇ ਵਿਚ ਮਾਨੋ ਸੁੱਖਾ ਪੀਣ ਵਾਲੇ ਨੱਚਦੇ ਹਨ। ਇਸ ਤਰ੍ਹਾਂ ਭਿੜੰਗੀ= ਸੂਰਮੇ ਨੱਚਦੇ ਹਨ। ੩. ਘੋੜੇ ਫੌਜਾਂ ਚੀਰਕੇ ਲਹੂ ਦੀ ਧਾਰਾ ਨੂੰ ਭਰਦੇ ਹਨ। ਛੈਲ=ਸੁੰਦਰ। ਛਲੰਗੀ=ਸੂਰਮੇ ਛਲਾਂਗਾਂ ਮਾਰਕੇ ਉੱਠਦੇ ਹਨ। ਝੜੰਗੀ= ਸੂਰਮੇ ਝੜਾਕ ਕਰਕੇ ਤਲਵਾਰਾਂ ਝਾੜਦੇ ਹਨ ਜੋ ਅਗੇ ਜਾਕੇ ਦੁਸ਼ਮਨਾਂ ਨੂੰ ਬੁਰੀਆਂ ਵਜਦੀਆਂ ਹਨ। ੪. ਜਿਸ ਕਲਗੀ ਅਵਤਾਰ ਦੀ ਪਿਛੇ ਸੋਭਾ ਕਹੀ ਹੈ ਉਹ ਹੁਣ ਸੋਭ ਰਹੀ ਹੈ। ੫. ਜਿਸਤਰਾਂ ਭੱਠੀ ਵਿਚ ਬਾਲਣ ਪਾਉਣ ਨਾਲ ਰਿੜ ਰਿੜ ਸ਼ਬਦ ਹੁੰਦਾ ਹੈ ਇਸ ਤਰ੍ਹਾਂ ਸੂਰਮੇ ਚਪੇ=ਗੁੱਸੇ ਵਿਚ ਆਏ।

੬. ਸੂਰਮੇ ਬੀਰ ਰਸ ਨਾਲ ਭਰੇ ਹੋਏ ਹਨ। ਮਾਨੋ ਹਵਾ=ਹਮਨ ਹੋ ਰਹੇ ਹਨ। ੭. ਢਢੱਕੰਤ ਢੋਲੰ=ਢੋਲ ਵੱਜਦੇ ਹਨ, ਉੱਚੇ ਉੱਚੇ ਸ਼ਬਦ ਹੁੰਦੇ ਹਨ। ਬਬੱਕੰਤ ਬੋਲੰ=ਸੂਰਮੇ ਬੋਲ ਬੋਲਦੇ ਹਨ।

ਢਲੱਕੰਤ ਢਾਲੰ ॥ ਉਠੱਕੰਤ ਤਾਲੰ ॥ ੧੯੦ ॥ ਖਿਮੱਕੰਤ ਖੱਗੰ ॥ ਧਧੱਕੰਤ[1] ਧੱਗੰ ॥ ॥ ਛੁਟੱਕੰਤ ਨਾਲੰ ॥ ਉਠੱਕੰਤ ਜ੍ਵਾਲੰ ॥ ੧੯੧ ॥ ਬਹੱਤੱਤ ਘਾਯੰ ॥ ਝਲੱਕੰਤ ਚਾਯੰ ॥ ਡਿਗੱਤੰਤ ਬੀਰੰ ॥ ਭਿਗੱਤੰਤ ਭੀਰੰ ॥ ੧੯੨ ॥ ਟੁਟੰਤੰਤ ਖੋਲੰ ॥ ਢਮੰਕੰਤ ਢੋਲੰ ॥ ਟੁਟੰਕੰਤ ਤਾਲੰ ॥ ਨਚੰਤੰਤ ਬਾਲੰ ॥ ੧੯੩ ॥ ਗਿਰੰਤੰਤ ਅੰਗੰ ॥ ਕਟੰਤੰਤ ਜੰਗੰ ॥ ਚਲੰਤੰਤ ਤੀਰੰ ॥ ਭਟੰਕੰਤ ਭੀਰੰ ॥ ੧੯੪ ॥ ਜੁਝੰਤੰਤ ਵੀਰੰ ॥ ਭਜੰਤੰਤ ਭੀਰੰ ॥ ਕਰੰਤੰਤ ਕ੍ਰੋਹੰ ॥ ਭਰੰਤੰਤ ਰੋਹੰ ॥ ੧੯੫ ॥ ਤਜੰਤੰਤ ਤੀਰੰ ॥ ਭਜੰਤੰਤ ਭੀਰੰ ॥ ਬਹੰਤੰਤ ਘਾਯੰ ॥ ਝਲੰਤੰਤ ਜਾਯੰ ॥ ੧੯੬ ॥ [2]ਤਤੱਕੰਤ ਅੰਗੰ ॥ ਜੁਟੱਕੰਤ ਜੰਗੰ ॥ ਉਲੱਥੱਥ ਲੁਥੰ ॥ ਪਲੁੱਥੱਤ ਜੁੱਥੰ ॥ ੧੯੭ ॥ ਢਲੰਕੰਤ ਢਾਲੰ ॥ [3]ਪ੍ਰਅੰਤੰਤ ਮਾਲੰ ॥ ਨਚੰਤੰਤ ਈਸੰ ॥ ਕਟੰਤੰਤ ਸੀਸੰ ॥ ੧੯੮ ॥ ਉਛੱਕੰਤ ਤਾਜੀ ॥ ਬਹੰਤੰਤ ਗਾਜੀ ॥ ਲੁਟੰਤੰਤ ਲੁੱਥੰ ॥ ਕਟੰਤੰਤ ਮੁੱਖੰ ॥ ੧੯੯ ॥ ਤਪੰਤੰਤ ਤੇਗੰ ॥ ਚਮੰਕੰਤ ਬੇਗੰ ॥ ਨਚੇਮੁੰਡ ਮਾਲੀ ॥ ਹਸੇਤੱਤ ਕਾਲੀ ॥ ੨੦੦ ॥ ਜੁਟੰਤੰਤ ਵੀਰੰ ॥ ਛੁਟੰਤੰਤ ਤੀਰੰ ॥ ਬਰੰਤੰਤ ਬਾਲੰ ॥ ਢਲੰਤੰਤ ਢਾਲੰ ॥ ੨੦੧ ॥ [4]ਸੁਮੱਤੰਤ ਮੱਦੰ ॥ ਉਠੈਸੱਦ ਗੱਦੰ ॥ ਕਟੰਤੰਤ ਅੰਗੰ ॥ ਗਿਰੰਤੰਤ ਜੰਗੰ ॥ ੨੦੨ ॥ ਚਲੰਤੰਤਿ ਚਾਯੰ ॥ ਜੁਝੰਤੰਤ ਜਾਯੰ ॥ [5]ਰਣੰਕੰਤ ਨਾਦੰ ॥ ਬਜੰਤੰਤ ਬਾਦੰ ॥ ੨੦੩ ॥ [6]ਪ੍ਰਐਰੰਤ ਪਤ੍ਰੀ ॥ ਲਗੰਤੰਤ ਅਤ੍ਰੀ ॥ ਬਜੰਤੰਤ ਅਤ੍ਰੰ ॥ ਜੁਝੰਤੰਤ ਛਤ੍ਰੰ ॥ ੨੦੪ ॥ ਗਿਰੰਤੰਤ ਭੂਮੀ ॥ ਉਠੰਤੰਤ[7] ਝੂਮੀ ॥ ਰਟੰਤੰਤ ਪਾਨੰ ॥ ਜੁਝੰਤੰਤ ਜੁਆਨੰ ॥ ੨੦੫ ॥ ਚਲੰਤੰਤ ਬਾਣੰ ਰੁਕੰਤੰ ਦਿਸਾਣੰ ॥ ਗਿਰੰਤੰਤ ਬੀਰੰ ॥ ਭਜੰਤੰਤ ਭੀਰੰ ॥ ੨੦੬ ॥ ਨਚੰਤੰਤ ਈਸੰ ॥ ਪ੍ਰਅੰਤੰਤ ਸੀਸੰ ॥ ਬਜੰਤੰਤ ਡਉਰੂ ॥ ਭ੍ਰਮੰਤੰਤ ਭਉਰੂ ॥ ੨੦੭ ॥ ਨਚੰਤੰਤ ਬਾਲੰ ਤੁਟੰਤੰਤ ਤਾਲੰ ॥ ਮਚੰਤੰਤ ਵੀਰੰ ॥ ਭਜੰਤੰਤ ਭੀਰੰ ॥ ੨੦੮ ॥ ਲਗੰਤੰਤ ਬਾਣੰ ॥ ਢਹੰਤੰਤ ਜੁਆਣੰ ॥ ਅਟੰਤੰਤ ਅੱਦੰ ॥ ਭਟੰਤੰਤ ਧੱਧੰ ॥ ੨੦੯ ॥ ਖਹੰਤੰਤ ਖੂਨੀ ॥ ਚੜ੍ਹੇ ਚਉਪ ਦੂਨੀ ॥ ਬਹੰਤੰਤ ਅਤ੍ਰੰ ॥ ਕਟੰਤੰਤ ਛਤ੍ਰੰ ॥ ੨੧੦ ॥ ਬਹੰਤੰਤ ਪੱਤ੍ਰੀ ॥ ਜੁਝੰਤੰਤ ਅੱਤ੍ਰੀ ॥ ਹਿਣੰਕੰਤ ਤਾਜੀ ॥ ਕਣੰਛੰਤ[9] ਗਾਜੀ ॥ ੨੧੧ ॥ ਤੁਟੰਤੰਤ ਚਰਮੰ ॥ ਕਟੰਤੰਤ ਬਰਮੰ ॥ ਗਿਰੰਤੰਤ ਭੂਮੀ ॥ ਉਠੰਤੰਤ ਘੂਮੀ ॥ ੨੧੨ ॥ ਰਟੰਤੰਤ ਪਾਨੰ ॥ ਕਟੰਤੰਤ ਜੁਆਨੰ ॥ ਉਡੰਤੰਤ ਏਕੰ ॥ ਗਡੰਤੰਤਨੇਕੰ ॥ ੨੧੩ ॥ ਅਨੂਪ ਨਿਰਾਜ ਛੰਦ ॥ [10]ਅਨੂਪ ਰੂਪ ਦਿੱਖ ਕੈਸੁ ਕ੍ਰੁੱਧ ਜੋਧਣੰ ਬਰੰ ॥ ਸਨੱਧਬੱਧ

---

੧. ਵੱਡੇ ਨਗਾਰੇ ਵੱਜਦੇ ਹਨ। ਚਾ ਨਾਲ ਸੂਰਮੇ ਝਲਦੇ ਹਨ।

੨. ਅੰਗ=ਅੱਗੇ ਨੂੰ ਜਾਂ ਪ੍ਰੇਮ ਨਾਲ ਸੂਰਮੇ ਵੇਖਦੇ ਹਨ ਜਾਂ ਅੰਗਾਂ ਨੂੰ ਵੇਖਕੇ ਲੋਥਾਂ ਉਤੇ ਲੋਥਾਂ ਉਛਲਦੀਆਂ ਹਨ। ੩. ਪਾਰਬਤੀ ਤੇ ਰੂਹਾਂ ਸਾਰੀਆਂ ਮਾਲਾਂ ਪਰੋਂਦੀਆਂ ਹਨ। ੪. ਸੋ ਸੂਰਮੇ ਮਦ ਵਿਚ ਮਸਤ ਹਨ।

੫. ਰਣੰਕੰਤ=ਵਜਦੇ ਹਨ। ਨਾਦ=ਨਗਾਰੇ ਜਾਂ ਸੰਖ।

੬. ਪੱਤ੍ਰੀ=ਬਾਣਾਂ ਨਾਲ ਪਰੋਤੇ ਜਾਂਦੇ ਹਨ। ਅਤ੍ਰੀ=ਬਾਣ ਲਗਦੇ ਹਨ।

੭. ਝੂਮੀ=ਘੇਰਨੀ ਖਾਕੇ ਉਠਦੇ ਹਨ। ੮. ਭ੍ਰਮੰਤ=ਭੌਂਦੇ ਜਾਂ ਚਲਦੇ ਹਨ, ਭੌਰੂ=ਘੋੜੇ। ੯. ਕਣੰਛੰਤ=ਬੋਲਦੇ ਹਨ। ਗਾਜੀ=ਸੂਰਮੇ।

੧੦. ਉੱਦਿਤੰ=ਪ੍ਰਗਟ ਜਾਂ ਉਛਲਦੇ ਹਨ ਸ਼ਸਤ੍ਰ ਬਸਤ੍ਰ ਪਾਕੇ ਜੈਤ ਪੱਤ੍ਰਣੰ=ਫਤੇਨਾਮੇ। ਦੁਧਰੰ=ਦੁਧਾਰੇ ਖੰਡੇ ਜਾਂ ਦੋਵੇਂ ਧਿਰਾਂ। ਦੁਧਾਰੇ ਖੰਡਿਆਂ ਨਾਲ ਘਾਉ ਕਰਦੇ ਹਨ ਤੇ ਜਿੱਤ ਚਾਹੁੰਦੇ ਹਨ। ਇਹ ਨਿਰਾਜ ਛੰਦ ਦਾ ਅਰਥ ਅਗੇ ਹੈ।

ਉੱਦਿਤੰ ਸੁ ਕੋਪ ਓਪਦੇਰਣੰ ॥ ਚਰੰਤ ਜੈਤ ਪਤ੍ਰਣੰ ਕਰੰਤ ਘਾਵ ਦੁੱਧਰੰ ॥ ਤੁਟੰਤ ਅਸੱਤ੍ਰ ਸਸਤ੍ਰਣੇ ਲਸੰਤ ਉੱਜਲੋ ਫਲੰ ॥ ੨੧੪॥ ਉਠੰਤ[1] ਭਉਰ ਭੂਰਣੇ ਕਵੰਤ ਭੈ ਕਰੀ ਸੁਰੰ ॥ ਭਜੰਤ ਭੀਰ ਭੈ ਕਰੰ ਬਜੰਤ ਬੀਰ ਸੁ ਪ੍ਰਭੰ ॥ ਤੁਟੰਤ ਤਾਲ ਤੱਥਿਯੰ ਨਚੰਤ ਈਸੂਣੈਰਣੰ ॥ ਖਹੰਤ *ਖਿਤ੍ਰਣੰ ਖਗੰ ਨਿਨੱਦਿ ਗੱਦਿ ਘੁੰਘਰੰ ॥ ੨੧੫॥ ਭਜੰਤ ਆਸੁਰੀ ਸੁਤੰ ਉਠੰਤ ਭੈ ਕਰੀਧੁਣੰ ॥ ਚਲੰਤ ਤੀਛਣੋ ਸਰੰ ਸਿ ਲੇਣ ਉੱਜਲੀ ਕ੍ਰਿਤੰ[2] ॥ ਨਚੰਤ ਰੰਗ ਜੋਗਣੰ ਚਵੱਕਿ ਚਉਦਣੋ ਦਿਸੰ ॥ ਕਪੰਤ ਕੁੰਦਨੋ ਗਿਰੰ [3]ਤ੍ਰਿਸੰਤ ਸਰਬਤੋ ਦਿਸੰ ॥ ੨੧੬॥ ਨਚੰਤ ਬੀਰ ਬਾਵਣੰ ਖਹੰਤ ਬਾਹਣੀ ਧੁਜੰ[4] ॥ ਬਰੰਤ ਅੱਛ੍ਰਣੋ ਭਟੰ ਪ੍ਰਬੀਨ ਚੀਨ ਸੁ ਪ੍ਰਭੰ ॥ ਬਕੰਤ ਡਉਰ ਡਾਮਰੀ ਅਨੰਤ ਤੰਤਣੋ ਰਿਸੰ ॥ ਹਸੰਤ ਜੱਛ ਗੰਧ੍ਰਪੰ ਪਿਸਾਚ ਭੂਤ ਪ੍ਰੇਤਨੰ ॥ ੨੧੭॥ ਭਰੰਤ ਚੱਚ ਚਾਵਡੀ ਭਛੰਤ ਫਿਕ੍ਰਣੀਤਨੰ ॥ ਡਕੰਤ ਡਾਕਣੀ ਡੁਲੰ ਭਰੰਤ ਪਤ੍ਰ ਸ੍ਰੋਣਤੰ ॥ ਪਿਪੰਤਜਾਸਵੰ ਸੁਭੰ ਹਸੰਤ ਮਾਰਜਨੀ ਮ੍ਰਿੜੰ ॥ ਅਟੁੱਟ ਹਾਸ ਹਸੰ ਖਿਮੰਤ ਉੱਜਲੌ ਅਸੰ ॥ ੨੧੮॥ ਅਕਵਾ ਛੰਦ ॥ ਜੁੱਟੇ ਵੀਰੰ ॥ ਛੁਟੇ ਤੀਰੰ ॥ ਜੁੱਝੇ ਤਾਜੀ ॥ ਡਿੱਗੇ ਗਾਜੀ ॥ ੨੧੯॥ ਬੱਜੇ ਜੁਆਣੰ ॥ ਬਾਹੇ ਬਾਣੰ ॥ ਰੁੱਝੇ ਜੰਗੰ ॥ ਜੁੱਝੇ ਅੰਗੰ ॥੨੨੦॥ ਤੁੱਟੇ [5]ਤੰਗੰ ॥ ਫੁੱਟੇ ਅੰਗੰ ॥ ਸੱਜੇ ਸੂਰੰ ॥ ਘੁੰਮੀ ਹੂਰੰ॥੨੨੧ ॥ ਜੁੱਝੇ ਹਾਥੀ ॥ ਝੂਝੇ ਸਾਥੀ ॥ ਉੱਭੇ ਉਸਟੰ[6] ॥ ਸੁੱਭੇ ਪੁਸਟੰ ॥ ੨੨੨ ॥ ਫੱਟੇ ਬੀਰੰ ॥ ਛੁੱਟੇ ਤੀਰੰ ॥ ਡਿੱਗੇ ਭੂਮੰ ॥ ਉੱਠੇ ਘੂਮੰ ॥ ੨੨੩ ॥ ਬੱਕੈ ਮਾਰੰ ॥ ਚੱਕੈ ਚਾਰੰ ॥ ਸੱਜੈ ਸਸਤ੍ਰੰ ॥ ਬੱਜੈ ਅਸਤ੍ਰੰ ॥ ੨੨੪ ॥ ਚਾਚਰੀ ਛੰਦ ॥ [7]ਜੁਝਾਰੇ ॥ ਅਪਾਰੇ ॥ ਨਿਹਾਰੇ ॥ ਬਿਚਾਰੇ ॥ ੨੨੫ ॥ ਹਕਾਰੈ ॥ ਪਚਾਰੈ ॥ ਬਿਚਾਰੈ ॥ ਪ੍ਰਹਾਰੈ ॥ ੨੨੬ ॥ [8]ਸੁਤਾਜੀ ॥ ਸਿਰਾਜੀ ॥ ਸਲਾਜੀ ਬਿਰਾਜੀ ॥ ੨੨੭ ॥ ਉਠਾਵੈ ॥ ਦਿਖਾਵੈ ॥ ਭ੍ਰਮਾਵੈ ॥ ਚਖਾਵੈ ॥ ੨੨੮ ॥ ਕ੍ਰਿਪਾਨ ਕ੍ਰਿਤ ਛੰਦ ॥ ਜਹਾਂ ਤੀਰ ਛੁੱਟਤ ॥ ਰਣੰਧੀਰ ਜੁੱਟਤ ॥ ਬਰੰਬੀਰ ਉੱਠਤ ॥ ਤਨੰਤ੍ਰਾਨ ਫੁੱਟਤ ॥ ੨੨੯ ॥ ਰਣੰ ਬੀਰ ਗਿਰਤ ॥ ਭਵੰਸਿੰਧ ਤਰਤ॥ਨਭੰਹੂਰ ਫਿਰਤ॥ਬਰੰਬੀਰ ਬਰਤ ॥੨੩੦॥ ਰਣਨਾਦ ਬੱਜਤ ॥ ਸੁਣ ਭੀਰ ਭੱਜਤ ॥ ਰਣਭੂਮ ਤੱਜਤ ॥ ਮਨਮਾਝ ਲੱਜਤ ॥ ੨੩੧ ॥ ਫਿਰ ਫੇਰ ਲਰਤ ॥ ਰਣ ਜੁੱਝ ਮਰਤ ॥ ਨਹਿ ਪਾਵ ਟਰਤ ॥ ਭਵ

---

੧. ਘੋੜੇ ਬਹੁਤ ਉਛਲਦੇ ਹਨ, ਡਰੌਣੀਆਂ ਸੁਰਾਂ ਨੂੰ ਕੱਢਦੇ ਹਨ ।

੨. ਸਿਲੇਣ=ਸਿਲਾ, ਪੱਥਰ ਉਤੇ ਜੇਹੜੇ ਉੱਜਲ ਕੀਤੇ ਹੋਏ ਹਨ।

੩. ਕੁੰਦਨੋ=ਸੁਮੇਰ ਪਰਬਤ, ਕਪੰਤ=ਕੰਬਦਾ ਹੈ।

੪. ਧੁਜੰ=ਡੰਡੇ ਵਾਲੀ। ਬਾਹਣੀ=ਸੈਨਾ ਖਹਿੰਦੀ ਹੈ। ਬਕੰਤ=ਵੱਜਦੇ ਹਨ ਡੌਰੂ। ਡਾਮਰੀ=ਡਗੋ ਨਾਲ ਤੰਤ੍ਰਣੰ=ਵਾਜੇ। ਰਿਸੰ=ਗੁਸੇ ਨਾਲ ਬਿਅੰਤ ਵੱਜਦੇ ਹਨ ਭਾਵ ਸੂਰਮੇ ਵਜਾਉਂਦੇ ਹਨ। ਡਲੰ=ਡੋਲਦੀਆਂ ਤੇ ਚਕੰਤ=ਡਕਾਰ ਮਾਰਦੀਆਂ ਹਨ। ਡਾਕਣੀ=ਡੈਣਾਂ ਤੇ ਜੋਗਣੀਆਂ ਲਹੂ ਦੇ ਭਾਂਡੇ ਭਰਦੀਆਂ ਹਨ। ਆਸਵੰ= ਸ਼ਰਾਬ ਪੀਂਦੇ ਹਨ ਚੰਗੇ ਸੂਰਮੇ ਅਤੇ ਮਾਰਜਨ=ਮੋਰ ਤੇ ਚੜ੍ਹਨ ਵਾਲੀ । ਮ੍ਰਿੜੰ= ਦੇਵੀ ਹਸਦੀ ਹੈ। ੫. ਤੰਗੰ=ਸੂਰਮਿਆਂ ਦੇ ਲੱਕ ਟੁੱਟ ਗਏ ਹਨ।

੬. ਉਸਟੰ=ਉਠ ਖੜੇ ਹਨ। ੭. ਜੁਝਾਰੇ=ਮਾਰੇ ਗਏ ਜਾਂ ਸੂਰਮੇ।

੮. ਸੁਤਾਜੀ=ਚੰਗੇ ਘੋੜੇ। ਸਿਰਾਜੀ=ਚੰਗੀਆਂ ਪੰਗਤੀਆਂ। *ਖਗੰ=ਤਲਵਾਰਾਂ ਵਾਲੇ ਖਹਿੰਦੇ ਹਨ ਅਤੇ ਇਕ ਰਸ ਘੁੰਘਰੂ ਵਾਜੇ ਦੀ ਅਵਾਜ਼ ਹੁੰਦੀ ਹੈ ।

ਸਿਧ ਤਰਤ ॥ ੨੩੨ ॥ ਰਣ ਰੰਗ ਮਰਤ ॥ ਚਤੁਰੰਗ ਫਟਤ ॥ ਸਰਬੰਗ ਲੱਟਤ ॥ ਮਨ ਮਾਨ ਘਟਤ॥੨੩੩॥ਬਰਬੀਰ ਭਿਰਤ ॥ ਨਹੀਨੈਕ ਫਿਰਤ॥ਜਬ ਚਿੱਤ ਚਿਰਤ ॥ ਉਠ ਸੈਨ ਘਿਰਤ॥੨੩੪॥ਗਿਰ ਭੂਮ ਪਰਤ॥ਸੁਰ ਨਾਰ ਬਰਤ॥ਨਹੀ ਪਾਵ ਟਰਤ ॥ ਮਨ ਕੋਪ ਭਰਤ ॥ ੨੩੫॥ ਕਰ ਕੋਪ ਮੰਡਤ॥ਪਗਦ੍ਵੈ ਨ ਭੱਜਤ॥ਕਰ ਰੋਸ ਲਰਤ॥ ਗਿਰ ਭੂਮ ਪਰਤ॥੨੩੬ ॥ਰਣ ਨਾਦ ਬਜਤ॥ਸੁਨ ਮੇਘ ਲਜਤ॥ਸਭ ਸਾਜ ਸਜਤ॥ ਪਗਦ੍ਵੈ ਨ ਭਜਤ॥੨੩੭॥ਰਣ ਚੱਕ੍ਰ ਚਲਤ॥ਦੁਤਿਮਾਨ ਦਲਤ॥ਗਿਰਮੇਰ ਹਲਤ ॥ ਭਟਸ੍ਰੋਣ ਪਲਤ ॥੨੩੮॥ ਰਣ ਰੰਗ ਮਚਤ ॥ ਬਰ ਬੰਬ ਬਜਤ॥ਰਣ ਖੰਡ ਗਡਤ ॥ ਅਸਵਾਰ ਮਡਤ ॥ ੨੩੯॥ ਕਿਰਪਾਨ ਕਿਰਤ ॥ ਕਰਕੋਪ ਭਿਰਤ ॥ ਨਹੀ ਫਿਰੈ ਫਿਰਤ ॥ ਅਤਿ ਚਿੱਤ ਚਿਰਤ ॥ ੨੪੦ ॥ ਚਾਚਰੀ ਛੰਦ ॥ ਹਕਾਰੇ ॥ ਪ੍ਰਚਾਰੇ ॥ ਪ੍ਰਹਾਰੈ ॥ ਕਰਵਾਰੇ ॥ ੨੪੧ ॥ ਉਠਾਵੈ ॥ ਦਿਖਾਵੈ ॥ ਭ੍ਰਮਾਵੈ ॥ ਚਲਾਵੈ ॥ ੨੪੨ ॥ ਸੁਧਾਵੈ ॥ ਰਿਸਾਵੈ ॥ ਉਠਾਵੈ ॥ ਚਖਾਵੈ ॥ ੨੪੩ ॥ ਝੁਝਾਰੇ ॥ ਅਪਾਰੇ ॥ ਹਜਾਰੇ ॥ ਅਰਿਆਰੇ ॥ ੨੪੪ ॥ ਸੁਢੂਕੇ ॥ ਕਿਕੂਕੇ ॥ ਭਭੂਕੇ ॥ ਕਿਝੂਕੇ ॥ ੨੪੫ ॥ ਸੁਬਾਣੰ ॥ ਸੁਧਾਣੰ ॥ ਅਚਾਣੰ ॥ ਜੁਆਣੰ ॥ ੨੪੬ ॥ ਧਮੱਕੇ ॥ ਹਮੱਕੇ ॥ ਝੜੱਕੇ ॥ ਛਟੱਕੇ ॥ ੨੪੭ ॥ ਸਗਾਜੈ ॥ ਸਸਾਜੈ ॥ ਨਭਾਜੈ ॥ ਬਿਰਾਜੈ ॥ ੨੪੮ ॥ ਨਿਖੰਗੀ ॥ ਖਤੰਗੀ ॥ ਸੁਰੰਗੀ ॥ ਭਿੜੰਗੀ ॥ ੨੪੯ ॥ ਤਮੱਕੇ ॥ ਪਲੱਕੈ ॥ ਹਸੱਕੈ ॥ ਪ੍ਰਧੱਕੈ ॥ ੨੫੦ ॥ ਸੁਬੀਰੰ ॥ ਸੁਧੀਰੰ ॥ ਪ੍ਰਹੀਰੰ ॥ ਤਤੀਰੰ ॥ ੨੫੧ ॥ ਪਲੱਟੈਂ ॥ ਬਿਲੱਟੈਂ ॥ ਨਛੁੱਟੈਂ ॥ ਉਪੱਟੈਂ ॥ ੨੫੨ ॥ ਬਬੱਕੈਂ ॥ ਨਥੱਕੈਂ ॥ ਧਸੱਕੈਂ ॥ ਝਝੱਕੈਂ ॥ ੨੫੩ ॥ ਸਖੰਗੀ ॥ ਅਦੰਗੀ ॥ ਅਜੰਗੀ ॥ ਅਭੰਗੀ ॥ ੨੫੪ ॥ ਝਮੱਕੈਂ ॥ ਖਿਮੱਕੈਂ ॥ ਬਬੱਕੈ ॥ ਉਥੱਕੈ ॥ ੨੫੫ ॥ ਭਗਉਤੀ ਛੰਦ ॥ ਕਿ ਜੁਟੈਂਤ ਬੀਰੰ ॥ ਕਿਛੁੱਟੈਂਤ ਤੀਰੰ ॥ ਕਿ ਫੁੱਟੈਂਤਅੰਗੰ ॥ ਕਿ ਜੁਟੈਂਤ ਜੰਗੰ ॥ ੨੫੬ ॥ ਕਿ ਮੱਚੈਂਤ ਸੂਰੰ ॥ ਕਿ ਘੁੱਮੇਤ ਹੂਰੰ ॥ ਕਿ ਬੱਜੈਤ ਖੰਗੰ ॥ ਕਿ ਉੱਠੈਤ ਅੰਗੰ ॥ ੨੫੭ ॥ ਕਿ ਫੁੱਟੇਤ ਅੰਗੰ ॥ ਕਿ ਰੁੱਝੇ ਤ ਜੰਗੰ ॥ ਕਿ ਨੱਚੇਤ ਤਾਜੀ ॥ ਕਿ ਗੱਜੇਤ ਗਾਜੀ ॥ ੨੫੮ ॥ ਕਿ ਘੱਲੇਤ ਘਾਯੰ ॥ ਕਿ ਝੱਲੇਤ ਚਾਯੰ ॥ ਕਿ ਡਿੱਗੇਤ ਧੁੰਮੀ ॥ ਕਿ ਝੁੰਮੈਤ ਝੁੰਮੀ ॥ ੨੫੯ ॥ ਕਿ ਛੱਡੇਤ ਹੂਹੰ ॥ ਕਿ ਸੁੱਝੇਤ ਬਜੂਹੰ ॥ ਕਿ ਡਿੱਗੈਤ ਚੇਤੰ ॥ ਕਿ ਨੱਚੇਤ ਪ੍ਰੇਤੰ ॥ ੨੬੦ ॥ ਕਿ ਬੁੱਠੇਤ ਬਾਣੰ ॥ ਕਿ ਝੁੱਝੰਤ ਜੁਆਣੰ ॥ ਕਿ ਮੱਤੇਤ

---

੨੩੫. ਮੰਡਤ—ਟਿਕਕੇ ਜਾਂ ਬਣਾਕੇ ਗੁੱਸਾ ਕਰਦੇ ਹਨ।

੨੩੭. ਸੂਰਮਿਆਂ ਦਾ ਲਹੂ ਤੇ ਮਾਸ ਪਿਆ ਹੈ ਜਾਂ ਸੂਰਮੇ ਲਹੂ ਤੇ ਮਾਸ ਵਿਚ ਪਏ ਹੋਏ ਹਨ। ੨੩੮. ਮੰਡਤ=ਟਿਕਕੇ ਸੂਰਮੇ ਜੁੱਧ ਕਰਦੇ ਹਨ।

੨੩੯. ਕਿਰਪਾਨ=ਤਲਵਾਰਾਂ ਨੂੰ ਚਲੌਣਾ ਜਾਂ ਭ੍ਰਮੌਣਾ ਕਰਦੇ ਹਨ।

੨੪੬. ਧਮਕੇ=ਕੰਬਾਕੇ ਜਾਂ ਧਮਕੀ ਦੇਕੇ। ਹਮਕੇ=ਹੱਲਾ ਕਰਕੇ ਜਾਂ ਹੌਲੇ ਹੋਕੇ ਜਾਂ ਹੌਕੇ ਲੈਕੇ। ਪਲਕੇ=ਛਾਲ ਮਾਰਕੇ ਜਾਂ ਭੱਜ ਗਏ। ਸੁਧਾਣੰ=ਸੁਵਾਰਨੇ ਜਾਂ ਧਾਰਨੇ ਜਾਂ ਸਿੱਧੇ ਕੀਤੇ। ਬਲਟੇ ਉਪਟੇ=ਜੋ ਸਿਰ ਤੋਂ ਰਹਿਤ ਸੀ ਪੱਟ ਸੁੱਟੇ। ਝਝਕੇ ਝਿਜ਼ਕ ਗਏ। ੨੫੮. ਕਿ ਘਲੇਤ ਘਾਯੰ=ਘਾਵਾਂ ਨੂੰ ਘੱਲਦੇ ਹਨ। ਕਿ ਡਿਗੇਤ ਧੁਮੀ=ਧੂੜੀ ਵਿਚ ਡਿੱਗੇ। ਝੂਮੀ=ਝੂਕਣ ਵਾਲੇ ਸੂਰਮੇ ਝੁਕ ਗਏ। ੨੬੦ ਹੂਹੰ=ਹੁੰਕਾਰਿਆਂ ਨੂੰ ਛੱਡਦੇ ਹਨ। ਨੂਰੰ=ਪ੍ਰਕਾਸ਼ ਵਾਲੇ ਸੂਰਮੇ ਮਸਤ ਹਨ। ਤੇਗੰ=ਤਲਵਾਰਾਂ ਨੂੰ ਝਮਕਾਉਂਦੇ ਹਨ ਸੂਰਮੇ। ਬੇਗੰ=ਛੇਤੀ ਨਾਲ ਨਾਸ ਕਰਦੇ ਹਨ।

ਨੂਰੰ ॥ ਕਿ ਤੱਕੇਤ ਹੂਰੰ ॥ ੨੬੧ ॥ ਕਿ ਝੁੱਝੇਤ ਹਾਥੀ ॥ ਕਿ ਸਿੱਝੇਤ ਸਾਥੀ ॥ ਕਿ ਭੱਗੇਤ ਵੀਰੰ ॥ ਕਿ ਲੱਗੇਤ ਤੀਰੰ ॥ ੨੬੨ ॥ ਕਿ ਰੱਜੇਤ ਰੋਸੰ ॥ ਕਿ ਤੱਜੇਤ ਹੋਸੰ ॥ ਕਿ ਖੁੱਲੇਤ ਕੇਸੰ ॥ ਕਿ ਡੁੱਲੇਕਿ ਭੇਸੰ ॥ ੨੬੩ ॥ ਕਿ ਜੁੱਝੇਤ ਹਾਥੀ ॥ ਕਿ ਲੁੱਝੇਤ ਸਾਥੀ ॥ ਕਿ ਛੁੱਟੇਤ ਤਾਜੀ ॥ ਕਿ ਗੱਜੇਤ ਗਾਜੀ ॥ ੨੬੪ ॥ ਕਿ ਘੁੱਮੀਤ ਹੂਰੰ ॥ ਕਿ ਭੁੰਮੀਤ ਪੂਰੰ ॥ ਕਿ ਜੁੱਝੇਤ ਵੀਰੰ ॥ ਕਿ ਲੱਗੇਤ ਤੀਰੰ ॥ ੨੬੫ ॥ ਕਿ ਚੱਲੇਤ ਬਾਣੰ ॥ ਕਿ ਰੁਕੀਦਿ ਸਾਣੰ ॥ ਕਿ ਝਮੱਕੈਤ ਤੇਗੰ ॥ ਕਿ ਨਭਜਾਨ ਬੇਗੰ ॥ ੨੬੬ ॥ ਕਿ ਛੁੱਟੇਤ ਗੋਰੰ ॥ ਕਿ ਬੁੱਠੇਤ ਓਰੰ ॥ ਕਿ ਗੱਜੇਤ ਗਾਜੀ ॥ ਕਿ ਪੇਲੇਤ ਤਾਜੀ ॥ ੨੬੭ ॥ ਕਿ ਕੱਟੇਤ ਅੰਗੰ ॥ ਕਿ ਡਿੱਗੇਤ ਜੰਗੰ ॥ ਕਿ ਮੱਤੇਤਿ ਮਾਣੰ ॥ ਕਿ ਲੁੱਝੇਤ ਜੁਆਣੰ ॥ ੨੬੮ ॥ ਕਿ ਬੱਕੇਤ ਮਾਰੰ ॥ ਕਿ ਚੱਕੇਤ ਚਾਰੰ ॥ ਕਿ ਢੁੱਕੇਤ ਢੀਠੀ ॥ ਕਿ ਦੇਵੇਨ ਪੀਠੀ ॥ ੨੬੯ ॥ ਕਿ ਘੱਲੈਤ ਸਾਂਗੰ ॥ ਕਿ ਬੱਕੈਤ ਬਾਗੰ ॥ ਕਿ ਮੁੱਛੈਤ ਬੰਕੀ ॥ ਕਿ ਹੱਠੇਤ ਹੰਕੀ ॥ ੨੭੦ ॥ ਕਿ ਬੱਜੇਤ ਢੋਲੰ ॥ ਕਿ ਬੱਕੇਤ ਬੋਲੰ ॥ ਕਿ ਬੱਜੇ ਨਗਾਰੇ ॥ ਕਿ ਜੁੱਟੇ ਹਠਿਆਰੇ ॥ ੨੭੧ ॥ ਉਛੱਕੈਤ ਤਾਜੀ ॥ ਹਮੱਕੈਤ ਗਾਜੀ ॥ ਛੁਟੱਕੈਤ ਤੀਰੰ ॥ ਭਟੱਕੈਤ ਭੀਰੰ ॥ ੨੭੨ ॥ ਭਵਾਨੀ ਛੰਦ ॥ ਜਹਾਂ ਬੀਰ ਜੁੱਟੈਂ ॥ ਸਬੈ ਠਾਟ ਠੱਟੈਂ ॥ ਕਿ ਨੇਜੇ ਪਲੱਟੈਂ ॥ ਚਮਤਕਾਰ ਛੁੱਟੈਂ ॥ ੨੭੩ ॥ ਜਹਾਂ ਸਾਰ ਬੱਜੈ ॥ ਤਹਾਂ ਬੀਰ ਗੱਜੈ ॥ ਮਿਲੈ ਸੰਜ ਸੱਜੈ ॥ ਨ ਦ੍ਵੈ ਪੈਗ ਭੱਜੈ ॥ ੨੭੪ ॥ ਕਹੂੰ ਕੂਰ ਭਾਜੈ ॥ ਕਹੂੰ ਵੀਰ ਗਾਜੈ ॥ ਕਹੂੰ ਜੋਧ ਜੁੱਟੈ ॥ ਕਹੂੰ ਟੋਪ ਟੁੱਟੈ ॥ ੨੭੫ ਜਹਾਂ ਜੋਧ ਜੁੱਟੈ ॥ ਤਹਾਂ ਅਸਤ੍ਰ ਛੁੱਟੈ ॥ ਨ੍ਰਿਭੈ ਸਸਤ੍ਰ ਕੱਟੈ ॥ ਕਹੂੰ ਬੀਰ ਲੁੱਟੈ ॥ ੨੭੬ ॥ ਕਹੂੰ ਮਾਰ ਬੱਕੈ ॥ ਕਿਤੇ ਬਾਜ ਉਥੱਕੈ ॥ ਕਿਤੇ ਸੈਣ ਹੱਕੈ ॥ ਕਿਤੇ ਦਾਵ ਤੱਕੈ ॥ ੨੭੭ ॥ ਕਿਤੇ ਘਾਇ ਮੇਲੈ ॥ ਕਿਤੇ ਸੈਣ ਪੇਲੈ ॥ ਕਿਤੇ ਭੂਮ ਡਿੱਗੇ ॥ ਤਨੰਸ੍ਰੋਣ ਭਿੱਗੇ ॥ ੨੭੮॥ ਦੋਹਰਾ ॥ ਇਹ ਬਿਧ ਮਚਾ ਪ੍ਰਚੰਡ ਰਣ ਅਰਧ ਮਹੂਰਤ ਉਦੰਡ ॥ ਬੀਸ ਅਯੁਤ ਦਸ ਸਤ ਸੁਭਟ ਜੁੱਟਤ ਭਏ ਅਡੰਡ ॥ ੨੭੯ ॥ ਰਸਾਵਲ ਛੰਦ ॥

---

੨੬੬. ਪਲੇਤ=ਭੱਜਦੇ ਹਨ ਘੋੜੇ । ੨੬੮.ਚਾਰੰ=ਸੁੰਦਰ ਸੂਰਮੇ ਚੱਕ੍ਰਤ ਹੋ ਰਹੇ ਹਨ । ਢੀਠੰ=ਨਿਡਰ ਸੂਰਮੇ ਢੁਕਦੇ ਹਨ ।

੨੬੯. ਸਾਂਗੰ=ਤਲਵਾਰਾਂ ਨੂੰ ਘਲੇਤ=ਮਾਰਦੇ ਹਨ । ਬਾਗੰ=ਬਚਨ ਜਾਂ ਬਾਣੀ । ਬਕੇਤ=ਬੋਲਦੇ ਹਨ । ੨੭੧. ਉਛਕੇ=ਉਛਲਦੇ ਹਨ ਘੋੜੇ । ਹਮਕੇਤ=ਹੱਲਾ । ੨੭੩. ਸਜ ਸਜੇ=ਸੰਜੋਆਂ ਵਾਲਿਆਂ ਨੂੰ ਸੰਜੋਆਂ ਵਾਲੇ ਮਿਲੇ । ੨੭੪. ਕਹੂ ਕੂਟ=ਕਈ ਜਾਂ ਕਿਸੇ ਕਿਸੇ ਜਗਾ ਨੂੰ ਕੈਰ ਭੱਜ ਗਏ । ੨੭੫. ਬੀਰ ਲੂਟੇ=ਕਿਸੇ ਜਗਾ ਸੂਰਮੇ ਲੇਟੇ ਪਏ ਹਨ । ੨੭੬. ਬਾਜ=ਕਿਸੇ ਜਗਾ ਘੋੜੇ ਉਛਲ ਰਹੇ ਹਨ । ਹੱਕੇ=ਕਿਸੇ ਜਗਾ ਸੈਨਾ ਨੂੰ ਤੋਰ ਰਹੇ ਹਨ । ੨੭੭. ਪੇਲੇ=ਕਿਸੇ ਜਗਾ ਸੈਨਾ ਨੂੰ ਧੱਕ ਰਹੇ ਹਨ । ੨੭੮. ਇੱਕੁਰ ਡਰੌਣਾ ਜੰਗ ਮੱਚਿਆ ਦੋ ਘੜੀਆਂ ਜਾਂ ਇਕ ਘੜੀ । ਉਦੰਡ=ਉਤਕ੍ਰਿਸ਼ਟ ਜਾਂ ਸੁੰਦਰ ਦੋ ਲੱਖ ਇਕ ਹਜਾਰ ਇਕ ਸੂਰਮਾ ਮਾਰਿਆ ਗਿਆ ਜੇਹੜਾ ਡੰਡ ਤੋਂ ਰਹਿਤ ਸੀ ।

੨੭੯. ਬੜਾ ਗੁੱਸਾ ਜਾਂ ਅੱਗ ਦਾ ਰੂਪ ਹੋਇਆ । ਬੰਬ ਰੈਣੰ=ਧੂੜੀ ਦੀ ਧਾਰ ਉੱਡੀ ।

ਸੁਣਿਓ ਸੰਭਰੇਸੰ ॥ ਭਇਓ ਅੱਪਭੇਸੰ ॥ ਉਡੀ ਬੰਬਰੇਣੰ ॥ ਛੁਹੀ ਸੀਸ ਗੈਣੰ ॥ ੨੮੦ ॥ ਛਕੇ ਟੋਪ ਸੀਸੰ ॥ ਘਣੰਭਾਨ ਦੀਸੰ ॥ਸਸੰਨਾਹ ਦੇਹੀ ॥ ਕਥੈ ਉਕਤ ਕੇਹੀ ੨੮੧ ॥ ਮਨੋ ਸਿੱਧ ਸੁੱਧੰ ॥ ਸੁਭੀ ਜ੍ਵਾਲ ਉੱਧੰ ॥ ਕਸੇ ਸਸਤ੍ਰ ਤ੍ਰੋਣੰ ॥ ਗੁਰੂ ਜਾਣ ਦ੍ਰੋਣੰ ॥ ੨੮੨ ॥ ਮਹਾ ਢੀਠ ਢੂਕੇ ॥ ਮੁਖੰਮਾਰ ਕੂਕੇ ॥ ਕਰੈ ਸਸਤ੍ਰ ਪਾਤੰ ॥ ਉਠੈ ਅਸਤ੍ਰ ਘਾਤੰ ॥ ੨੮੩ ॥ ਖੱਗੰਖੱਗ ਬੱਜੈ ॥ ਨਦੰਮੱਛ ਲੱਜੈ ॥ ਉਠੈ ਛਿੱਛ ਇੱਛੰ ॥ ਬਹੈ ਬਾਣ ਤਿੱਛੰ ॥ ੨੮੪ ॥ ਗਿਰੇ ਬੀਰ ਧੀਰੰ ॥ ਧਰੇ ਬੀਰ ਚੀਰੰ ॥ ਮੁਖੰ ਮੁੱਖ ਬੰਕੀ ॥ ਮਚੇ ਬੀਰ ਹੰਕੀ ॥ ੨੮੫ ॥ ਛੁਟੈ ਬਾਣ ਧਾਰੰ ॥ ਧਰੇ ਖੱਗ ਸਾਰੰ ॥ ਗਿਰੇ ਅੰਗ ਭੰਗੰ ॥ ਚਲੇ ਜਾਇ ਜੰਗੰ ॥ ੨੮੬ ॥ ਨਚੇ ਮਾਸ ਹਾਰੰ ॥ ਹਸੈ ਬਿਓਮ ਚਾਰੰ ॥ ਪੁਐ ਈਸ ਸੀਸੰ ॥ ਖਲੀਬਾਰਣੀਸੰ ॥ ੨੮੭ ॥ ਛੁਟੈ ਸਸਤ੍ਰ ਧਾਰੰ ॥ ਕਟੈ ਅਸਤ੍ਰ ਝਾਰੰ ॥ ਗਿਰੇ ਰੱਤ ਖੇਤੰ ॥ ਕਟੇ ਬੀਰ ਅਚੇਤੰ ॥ ੨੮੮ ॥ ਉਠੈ ਕ੍ਰੁੱਧ ਧਾਰੰ ॥ ਮਚੇ ਸਸਤ੍ਰ ਝਾਰੰ ॥ ਖਹੈ ਖੱਗ ਖੂਨੀ ॥ ਚੜ੍ਹੈ ਚਉਪ ਦੂਨੀ ॥ ੨੮੯ ॥ ਪਿਪੰ ਸ੍ਰੋਣ ਦੇਵੀ ॥ ਹਸੈ ਅੰਸਭੇਵੀ ॥ ਅਟਾਅੱਟ ਹਾਸੰ॥ਸੁਜੋਤੰ ਪ੍ਰਕਾਸੰ ॥ ੨੯੦ ॥ ਢੁਕੇ ਢੀਠ ਧਾਲੰ ॥ ਨਚੇ ਮੁੰਡ ਮਾਲੰ ॥ ਕਰੇ ਸਸਤ੍ਰ ਪਾਤੰ ॥ ਉਠੈ ਅਸਤ੍ਰ ਘਾਤੰ ॥ ੨੯੧ ॥ ਰੁਪੇ ਵੀਰ ਧੀਰੰ ॥ ਤਜੈ ਤਾਣ ਤੀਰੰ ॥ ਝਮੈ ਬਿਜੁ ਬੇਗੰ ॥ ਲਸੈ ਏਮ ਤੇਗੰ ॥ ੨੯੨ ॥ ਖਹੇ ਖੱਗ ਖੂਨੀ ॥ ਚੜ੍ਹੇ ਚੌਪ ਦੂਨੀ ॥ ਕਰੈ ਚਿੱਤ੍ਰ ਚਾਰੰ ॥ ਬਕੈ ਮਾਰ ਮਾਰੰ ॥ ੨੯੩ ॥ ਅਪੇ ਆਪ ਦਾਬੈਂ ॥ ਰਣੰਬੀਰ ਫਾਬੈਂ ॥ ਘਣੰਘਾਇ

---

੨੮੦. ਟੋਪ=ਸਿਰ ਉਤੇ ਟੋਪ ਫਬ ਰਹੇ ਹਨ। ਘਣੰਭਾਣ=ਬਹੁਤੇ ਸੂਰਮੇ ਦਿਸਦੇ ਹਨ। ਦੇਹੀ=ਦੇਹੀ ਸੰਜੋਆਂ ਦੇ ਸਹਿਤ ਹੈ। ਕਿਸਤਰਾਂ ਦੀ ਅਕਲ ਨਾਲ ਕਥਨ ਕਰੀਏ। ੨੮੧. ਅੱਗ ਦੀ ਲਾਟ ਵਾਲਾ ਪ੍ਰਗਟ ਸੋਹਣਾ ਹੈ। ਜਾਂ ਉਧੰ=ਉਤਕ੍ਰਿਸ਼ਟ ਹੈ। ਸੁਭੀ=ਸੋਹਣਾ। ਤ੍ਰੋਣੰ=ਭੱਥਾ। ਸ਼ਸਤ੍ਰ ਤੇ ਬਾਣਾਂ ਵਾਲਾ ਭੱਥ, ਲੱਕ ਨਾਲ ਕੱਸਿਆ ਹੈ। ੨੮੩. ਛਿਛ ਇਛੰ= ਇਸ ਪ੍ਰਕਾਰ ਦੀਆਂ ਛਿੱਟਾਂ ਉਠਦੀਆਂ ਹਨ ਜੋ ਕਹਿਣ ਵਿਚ ਨਹੀਂ ਆਉਂਦੀਆਂ।

੨੮੪. ਹੰਕਾਰੀ ਸੂਰਮੇ ਮਚੇ=ਲੜਦੇ ਹਨ। ੨੮੫. ਸਾਰੰ=ਪੁਲਾਦੀ ਲੋਹੇ ਦੇ ਖੰਡੇ ਧਾਰਨ ਕਰਦੇ ਹਨ। ੨੮੬. ਬਾਰਣੀਸੰ=ਵੱਡੇ ਹਾਥੀ ਦੀ ਜੋ ਸ਼ਿਵਜੀ ਪਹਿਰਦੇ ਹਨ ਛਿੱਲ ਜਾਂ ਖਲੜੀ। ੨੮੭. ਸੁਚੇਤ ਸੂਰਮੇ ਕੱਟੇ ਪਏ ਹਨ ਜਾਂ ਜੜੇ ਹਨ। ੨੮੮. ਖੂੰਨੀ ਸੂਰਮੇ ਖੰਡੇ ਫੜਕੇ ਖੜੋਤੇ ਹੋਏ ਹਨ। ੨੮੯. ਅੰਸ ਪ੍ਰਮੇਸਰ ਦੀ ਅੰਸ। ਭੇਵੀ=ਚੰਡੀ ਦੇਵੀ ਹੀ ਹੈ ਜੋ ਖਿੜ ੨ ਹੱਸਦੀ ਹੈ। ਅਟਾ=ਅਟ ਹਾਸੰ=ਟਾਹ ਟਾਹ ਹਾਸਾ ਹੈ।

੨੯੦. ਢਾਲਾਂ ਨੂੰ ਲੈਕੇ ਨਿਡਰ ਸੂਰਮੇ ਢੁਕੇ ਹਨ। ਪਾਤੰ-ਮਾਰਨਾ ਕਰਦੇ ਹਨ ਸ਼ਸਤ੍ਰਾਂ ਦੇ ਨਾਲ। ਘਾਤੰ=ਸ਼ਬਦ ਜਾਂ ਮਾਰਨਾ। ਸ਼ਸਤ੍ਰਾਂ ਦਾ ਸ਼ਬਦ ਉਠਦਾ ਹੈ ਜਾਂ ਉਠਕੇ ਸੂਰਮੇ ਸ਼ਸਤ੍ਰਾਂ ਨੂੰ ਮਾਰਦੇ ਹਨ। ੨੯੧. ਧੀਰੰ=ਧੀਰਜ ਵਾਲੇ ਸੂਰਮੇ ਦਿੰਦੇ ਪਏ ਹਨ। ਬੇਗੰ-ਛੇਤੀ ਬਿਜਲੀਆਂ ਦੇ ਬਰਾਬਰ ਪ੍ਰਕਾਸ਼ ਰਹੀਆਂ ਹਨ। ੨੯੨ ਚਿਤ੍ਰਚਾਰੰ=ਸੁੰਦਰ ਟਿੱਕੇ ਸੂਰਮਿਆਂ ਨੇ ਮੱਥੇ ਉਤੇ ਕੀਤੇ ਹੋਏ ਹਨ। ੨੯੩. ਘਣੇ=ਬਹੁਤ ਸਾਰੇ ਸੂਰਮੇ ਘਾਵਾਂ ਨੂੰ ਮੇਲੇ= ਮੇਲ ਰਹੇ ਜਾਂ ਮਿਲਕੇ ਕਰਦੇ ਹਨ। ਝੇਲੇ=ਝਲਦੇ ਹਨ ਬਹੁਤ ਸੂਰਮੇ।

ਪੇਲੈਂ ॥ ਮਹਾਵੀਰ ਝੇਲੈਂ ॥ ੨੯੪ ॥ ਮਡੇ ਵੀਰ ਸੁੱਧੰ ॥ ਕਰੈ ਮੱਲ ਜੁੱਧੰ ॥ ਅਪੋ ਆਪ ਬਾਹੈਂ ॥ ਉਭੈ ਜੀਤ ਚਾਹੈਂ ॥ ੨੯੫ ॥ ਰਣੰ ਰੰਗ ਰੱਤੇ ॥ ਚੜੇ ਤੇਜ ਤੱਤੇ ॥ ਖੁਲੇ ਖੱਗ ਖੂਨੀ ॥ ਚੜੈ ਚਉਪ ਦੂਨੀ ॥ ੨੯੬ ॥ ਨਭੰ ਹੂਰ ਪੂਰੰ ॥ ਭਏ ਵੀਰ ਚੂਰੰ ॥ ਬਜੇ ਤੂਰ ਤਾਲੀ ॥ ਨਚੇ ਮੁੰਡ ਮਾਲੀ ॥ ੨੯੭ ॥ ਰਣੰ ਹੂਹ ਉੱਠੈ ॥ ਸਰੰਧਾਰ ਬੁੱਠੈ ॥ ਗਜੈ ਵੀਰ ਗਾਜੀ ॥ ਤੁਰੇ ਤੁੰਦ ਤਾਜੀ ॥ ੨੯੮ ॥ ਚੌਪਈ ॥ ਭਇਓ ਘੋਰ ਆਹਵ ਬਿਕਰਾਰਾ ॥ ਨਾਚੇ ਭੂਤ ਪ੍ਰੇਤ ਬੈਤਾਰਾ ॥ ਬੈਰਕ ਬਾਣ ਗਗਨ ਗਇਓ ਛਾਈ ॥ ਜਾਨੁਕ ਰੈਨ ਦਿਨਹਿ ਹੁਇ ਆਈ ॥ ੨੯੯ ॥ ਕਹੂੰ ਪਿਸਾਚ ਪ੍ਰੇਤ ਨਾਚੈ ਰਣ ॥ ਜੂਝ ਜੂਝ ਕਹੂੰ ਗਿਰੇ ਸੁਭਟ ਗਣ ॥ ਭਈਰਵ ਕਰਤ ਕਹੂੰ ਭਭਕਾਰਾ ॥ ਉਡਤ ਕਾਕ ਕੰਕੈ ਬਿਕਰਾਰਾ ॥ ੩੦੦ ॥ ਬਾਜਤ ਢੋਲ ਮ੍ਰਿਗੰਦ ਨਗਾਰਾ ॥ ਤਾਲ ਉਪੰਗ ਬੇਣ ਬੰਕਾਰਾ ॥ ਮੁਰਲੀ ਨਾਦ ਨਫੀਰੀ ਬਾਜੇ ॥ ਭੀਰ ਭਯਾਨਕ ਹੁਐ ਤਜ ਭਾਜੇ ॥ ੩੦੧ ॥ ਮਹਾਂ ਸੁਭਟ ਜੂਝੇ ਤਿਹ ਠਾਮਾ ॥ ਖਰ ਭਰ ਪਰੀ ਇੰਦ੍ਰ ਕੇ ਧਾਮਾ ॥ ਬੈਰਕ ਬਾਨ ਗਗਨ ਗਇਓ ਛਾਈ ॥ ਉਠੈ ਘਟਾ ਸਾਵਣ ਜਨ ਆਈ ॥ ੩੦੨ ॥ ਤੋਮਰ ਛੰਦ ॥ ਬਹੁ ਭਾਂਤ ਕੋਪੇ ਸਬੀਰ ॥ ਧਨੁ ਤਾਨ ਤਿਆਗਤ ਤੀਰ ॥ ਸਰ ਅੰਗ ਜਾਸ ਲਗੰਤ ॥ ਭਟ ਸੁਰਗ ਬਾਸ ਕਰੰਤ ॥ ੩੦੩ ॥ ਕਹੂੰ ਅੰਗ ਭੰਗ ਉਤੰਗ ॥ ਕਹੂੰ ਤੀਰ ਤੇਗ ਸੁਰੰਗ ॥ ਕਹੂੰ ਚਉਰ ਚੀਰ ਸੁਬਾਹ ॥ ਕਹੂੰ ਸੁੱਧ ਸੇਲ ਸਨਾਹ ॥ ੩੦੪ ॥ ਰਣ ਅੰਗ ਰੰਗਤ ਐਸ ॥ ਜਨੁ ਫੂਲ ਕਿੰਸਕ ਜੈਸ ॥ ਇਕ ਐਸ ਜੂਝ ਮਰੰਤ ॥ ਜਨੁ ਖੇਲ ਫਾਗ ਬਸੰਤ ॥ ੩੦੫ ॥ ਇਕ ਧਾਇ ਆਇ ਪਰੰਤ ॥ ਪਗ ਦ੍ਵੈ ਨ ਭਾਗ ਚਲੰਤ ॥ ਤਜ ਤ੍ਰਾਸ ਕਰਤ ਪ੍ਰਹਾਰ ॥ ਜਨ ਖੇਲ ਫਾਗ ਧਮਾਰ ॥ ੩੦੬ ॥ ਤਾਰਕ ਛੰਦ ॥ ਕਲਕੀ ਅਵਤਾਰ ਰਿਸਾਵਹਗੇ ॥ ਭਟ ਓਘ ਪ੍ਰਓਘ ਗਿਰਾਵਹਗੇ ॥ ਬਹੁ ਭਾਂਤਨ ਸਸਤ੍ਰ ਪ੍ਰਹਾਰਹਗੇ॥ ਅਰ ਓਘ ਪ੍ਰਓਘ ਸੰਘਾਰਹਗੇ ॥ ੩੦੭ ॥ ਸਰਸੇਲਸਨਾ ਹਰਿ ਛੂਟਹਗੇ ॥ ਰਣ

---

੨੯੪. ਸੂਰਮੇ ਜੁਧ ਨੂੰ ਮੰਡੇ=ਕਰਦੇ ਹਨ ਜਾਂ ਬਣਾ ਰਹੇ ਹਨ ਜਾਂ ਟਿਕੇ ਹੋਏ ਹਨ। ੨੯੫. ਸੂਰਮੇ ਜੁਧ ਭੂਮਿਕਾ ਵਿਚ ਰੰਗੇ ਪਏ ਹਨ ਜਾਂ ਪ੍ਰੇਮ ਨਾਲ ਰੱਤੇ ਪਏ ਜੰਗ ਕਰਦੇ ਹਨ। ੨੯੬. ਤੂਰ ਤਾਲੀ=ਤੰਬੂਰ ਤੇ ਕੈਂਸੀਆਂ ਜਾਂ ਛੈਣੇ ਤੇ ਹੱਥ ਦੀ ਤੌੜੀ, ਇਹ ਸਾਜ ਵੱਜ ਰਹੇ ਹਨ। ੨੯੭. ਹੂਹ=ਡੰਡ ਰੌਲੀ ਜਾਂ ਹੁੰਗਾਰੇ ਭਾਵ ਹੁੰਕਾਰੇ ਜੁਧ ਭੂਮਕਾ ਵਿਚ ਸੂਰਮਿਆਂ ਦੇ ਉਠ ਰਹੇ ਹਨ । ਤੁੰਦ ਘੋੜੇ ਤੁਰਦੇ ਹਨ । ੨੯੮. ਆਹਵ=ਡਰੌਣਾ ਜੁਧ ਹੋਇਆ-ਘੋਰ=ਡਰੌਣਾ ਤੇ ਕਰਾਰਾ=ਤਕੜਾ ਜਾਂ ਡਰੌਣੇ ਤੋਂ ਡਰੌਣਾ।

੨੯੯. ਕਿਸੇ ਜਗਾ ਭੈਰਵ ਭੈ ਆਦਕ ਭਭਕਾਰ=ਸ਼ਬਦ ਕਰ ਰਹੇ ਹਨ। ਬੰਕ=ਟੇਢੇ ਭੈਆਨਕ ਕਾਂ ਉਡਦੇ ਹਨ। ੩੦੦. ਤਾਲ=ਛੈਣੇ ਜਾਂ ਕੰਸੀਆਂ। ਉਪੰਗ=ਇਕ ਵਾਜੇ ਦਾ ਨਾਮ ਹੈ । ਬੇਣ=ਵਾਜਾ । ਬੰਕਾਰਾ=ਸ਼ਬਦ ਹੋ ਰਿਹਾ ਹੈ। ੩੦੦. ਭੀਰ=ਕੈਰ ਡਰ ਵਾਲੇ ਹੋਕੇ ਜੰਗ ਨੂੰ ਛੱਡਕੇ ਭੱਜੇ ਜਾਂਦੇ ਹਨ। ੩੦੧ ਇੰਦ੍ਰ ਦੇ ਘਰ ਖਲਬਲਾਟ ਪੈ ਗਈ ਹੈ।

੩੦੫. ਧਮਾਰ=ਧਮਾਲ=ਲੁੱਡੀ ਪਾਕੇ ਹਮਾਦਮੀ ਹੋਲੀ ਖੇਡਦੇ ਹਨ।

੩੦੬. ਕਲਗੀ ਅਵਤਾਰ ਗੁੱਸਾ ਕਰਨਗੇ। ੩੦੭ ਬਾਣ। ਨੇਜੇ। ਸਨਾਹਰ ਛੁਟਣਗੇ।

